ਵਿਸ਼ੇਸ਼ ਅੰਕ

Vol. 3 • Issue 8 • April 2007 • Rs. 10/-

# ਵਰਤਮਾਨ ਹਿੰਦੁਸਤਾਨ

# VARTMAN HINDUSTAN

NEW DELHI (PUNJABI MONTHLY)



ਸ੍ਰੀ ਸਤਿਗੁਰੂ ਰਾਮ ਸਿੰਘ ਜੀ
ਸੰਤ ਖਾਲਸਾ ਦੇ ਸਿਰਜਕ ਅਤੇ ਸ਼ਾਂਤਮਈ
ਸੁਤੰਤਰਤਾ ਸੰਗ੍ਰਾਮ ਦੇ ਮੋਢੀ



12 ਅਪ੍ਰੈਲ 1857 ਈ. ਨੂੰ ਫਹਿਰਾਇਆ
ਗਿਆ ਸ਼ਾਂਤਮਈ ਅੰਦੋਲਣ ਦਾ
ਪ੍ਰਤੀਕ ਸਫੈਦ ਝੰਡਾ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਜਿਹਨਾਂ ਦੀ ਛਤਰ-ਛਾਇਆ ਹੇਠ
ਨਾਮਧਾਰੀ ਪੰਥ ਫੁਲਵਾੜੀ ਖਿੜੀ ਹੋਈ ਹੈ।

## ਇਤਿਹਾਸਕ ਸੱਚ

"ਜੇਕਰ ਅਸੀਂ ਇਤਿਹਾਸ ਨੂੰ ਵਿਸਮਾਦ ਦੇ ਨਜ਼ਰੀਏ ਤੋਂ ਦੇਖਣ ਵਾਲੀ ਸੋਝੀ ਅਤੇ ਦ੍ਰਿਸ਼ਟੀ ਨੂੰ ਮਾਨਤਾ ਦਈਏ ਤਾਂ ਕੀ ਇਹ ਇਤਿਹਾਸਕ ਸੱਚ ਨਹੀਂ ਕਿ ਬਾਬਾ ਰਾਮ ਸਿੰਘ ਨਾਮਧਾਰੀ 'ਨਾਮ' ਦੇ ਆ[illegible] ਵੀ ਨਾ ਡੁੱਬਣ ਦਾ ਦਾਹਵਾ ਕਰਨ ਵਾਲੇ ਅੰਗਰੇਜ਼ ਰਾਜ ਵਿਰੁੱਧ ਇੱਕ ਤੂਫ਼ਾਨੀ ਲਹਿਰ ਖੜ੍ਹੀ ਕਰਨ ਵਿਚ ਕਾਮਯਾਬ ਹੋ ਗਏ।"

– ਡਾ. ਸੁਤਿੰਦਰ ਸਿੰਘ ਨੂਰ

Vartman Hindustan (Punjabi Monthly)
J-29-B, Ramesh Nagar, New Delhi-110015

RNI No. DEL PUN/2004/13786

# ਸਾਹਿਤਕਾਰ ਭਰਾਵਾਂ ਨੂੰ ਯਾਦ ਕਰਦਿਆਂ



ਸੰਤ ਮੰਗਲ ਸਿੰਘ ਜੀ [illegible]ਟਲਪੁਰੀ
(1908 - 10 [illegible] 4.1966)



ਡਾ. ਅਮਰ ਭਾਰਤੀ
(01.10.1926 - 14.04.2004)

"ਦੋਵੇਂ ਮਹਾਨ [illegible] [illegible]ਰਧਾਰਕ ਤੌਰ ਤੇ ਨਾਮਧਾਰੀ ਸਮਾਜ ਨਾਲ ਪੂਰੀ ਸ਼ਿੱਦਤ ਨਾਲ ਉਮਰ ਭਰ ਜੁੜੀਆਂ ਰਹੀਆਂ। ਨਾਮਧ[illegible] ਜੀਵਨ ਜਾਚ ਦੀ ਉੱਤਮਤਾ ਤੇ ਉਚਤਾ ਉਪਰ ਦੋਵਾਂ ਨੇ ਤਕੜਾ ਪਹਿਰਾ ਦਿੱਤਾ। ਨਾਮਧਾਰੀ ਸਮਾਜ ਦੇ ਬਹੁਪੱ[illegible] ਪ੍ਰਸਾਰ ਵਿੱਚ ਇਹਨਾਂ ਦੋਵਾਂ ਭਰਾਵਾਂ ਦੀ ਬਹੁਤ ਰੁਚੀ ਸੀ। ਇਸਦੇ ਨਾਲ ਨਾਲ ਸਮੁੱਚੇ ਭਾਰਤ[illegible] ਦੇ ਫਲਸਫ਼ੇ ਨੂੰ ਸਮਝਣ ਲਈ ਵੀ ਇਹ ਦੋਵੇਂ ਭਰਾ ਹਮੇਸ਼ਾਂ ਤਤਪਰ ਰਹਿੰਦੇ। ਭਿੰਨ ਭਿੰਨ ਕਾਲ ਬਿੰਦੂ[illegible] ਇਨ੍ਹਾਂ ਦੋਵਾਂ ਭਰਾਵਾਂ ਦੀ ਗਲੋਬਲ ਸੋਚ ਨੂੰ ਸਮਝਣ ਦੀ ਥਾਵੇਂ, ਇਨ੍ਹਾਂ ਪ੍ਰਤੀ ਸ਼ੰਕੇ ਵੀ ਪ੍ਰਗਟ ਕੀਤੇ ਗਏ। ਪ[illegible] ਦਿਲੋਂ ਤੇ ਅੰਦਰੂਨੀ ਤੌਰ ਤੇ ਦੋਵੇਂ ਆਪਣੇ ਵਿਸ਼ਵਾਸ ਵਿੱਚ ਅਟਲ ਸਨ। ਇਹੀ ਵਜ੍ਹਾ ਹੈ ਕਿ ਨਾਮਧਾਰੀ ਪੰਥ [illegible] ਦੋਵਾਂ ਗੁਰਸਿੱਖ ਭਰਾਵਾਂ ਨੂੰ ਨਿਰੰਤਰ ਮਾਣਤਾ ਦਿੰਦਾ ਰਿਹਾ ਹੈ। ਦੋਵੇਂ ਭਰਾ ਸਿੱਖ ਸ[illegible]ਜ ਦੀ ਬਹੁਪੱਖੀ ਤਰੱਕੀ ਵਿੱਚ ਵਿਸ਼ਵਾਸ ਰੱਖਦੇ ਸਨ।"

– ਡਾ. ਮਨਜੀਤ ਸਿੰਘ
ਰੀਡਰ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ

Printed & Published by Sarve Shaktiman Printer, Publisher, Editor & Properitor Printed at From Bharat Press A-26, Naraina Industrial Area, Phase-II, New Delhi-26 & Published From J-29-B, Ramesh Nagar, New Delhi-15 Ph. 25441674, 25448648

# ਬੇਨਤੀ ਪ੍ਰਵਾਨ ਕਰੋ ਪੰਜਾਬ ਦਾ ਮੁਹਾਂਦਰਾ ਬਦਲ ਸਕੀਏ



ਸ੍ਰੀ ਸਤਿਗੁਰੂ ਜੀ ਪਾਸੋਂ ਪੰਜਾਬ ਦੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਅਸ਼ੀਰਵਾਦ ਮੰਗਦੇ ਹੋਏ। ਨਾਲ ਹਨ ਲੋਕ ਸਭਾ ਦੇ ਡਿਪਟੀ ਸਪੀਕਰ ਸ੍ਰ. ਚਰਨਜੀਤ ਸਿੰਘ ਜੀ ਅਟਵਾਲ, ਸਾਬਕਾ ਵਿਧਾਇਕ ਸ੍ਰ. ਇੰਦਰ ਇਕਬਾਲ ਸਿੰਘ ਅਟਵਾਲ, ਸ੍ਰ. ਸੁਰਿੰਦਰ ਸਿੰਘ ਨਾਮਧਾਰੀ ਮੀਤ ਪ੍ਰਧਾਨ ਨਾਮਧਾਰੀ ਦਰਬਾਰ

ਰਿਪੋਰਟ ਸਾਹਮਣੇ ਸਫ਼ੇ 'ਤੇ →

## ਸਾਹਿਤਕਾਰ ਜਿਨ੍ਹਾਂ ਦੀਆਂ ਰਚਨਾਵਾਂ ਹੱਥਲੇ ਪਰਚੇ ਦੇ ਪੰਨਿਆਂ ਦਾ ਸ਼ਿੰਗਾਰ ਹਨ



ਡਾ. ਸੁਤਿੰਦਰ ਸਿੰਘ ਨੂਰ
ਦਿੱਲੀ ਯੂਨੀਵਰਸਿਟੀ



ਕਾਮਰੇਡ ਸੁਵਰਨ ਸਿੰਘ ਵਿਰਕ



ਡਾ. ਮਨਜੀਤ ਸਿੰਘ
ਦਿੱਲੀ ਯੂਨੀਵਰਸਿਟੀ



ਪ੍ਰੋ. ਤਾਰਾ ਸਿੰਘ ਅਨਜਾਣ



ਸ੍ਰੀ ਐਸ. ਐਸ. ਮਨਧੀਰ



ਸ੍ਰੀ ਦਵਿੰਦਰ ਸਿੰਘ ਗਿੱਲ
(ਜੀਆ ਨੱਥਾ)



ਸੂਬਾ ਸੁਰਿੰਦਰ ਕੌਰ ਖਰਲ



ਬੀਬੀ ਗੁਰਮੀਤ ਕੌਰ 'ਮੀਤ'



ਸਰਬ ਸ਼ਕਤੀਮਾਨ



ਸੰਤ ਗੁਰਮੁਖ ਸਿੰਘ 'ਰਤਨ'



ਗਿਆਨੀ ਜੋਗਿੰਦਰ ਸਿੰਘ ਨਾਮਧਾਰੀ
(ਯੂ.ਐਸ.ਏ.)



ਸਵ. ਸ੍ਰ. ਨਿਰੰਜਨ ਸਿੰਘ ਜਯੋਤੀ

**ਸਵ. ਬੀਬੀ ਸੁਰਜੀਤ ਕੌਰ**
ਧਰਮ ਪਤਨੀ ਗਿ. ਜੋਗਿੰਦਰ ਸਿੰਘ (ਯੂ.ਐਸ.ਏ.)

ਜਿਨ੍ਹਾਂ ਨਮਿੱਤ ਪਹਿਲਾ ਵਰ੍ਹੀਣਾ ਸਮਾਗਮ 4 ਅਪ੍ਰੈਲ 07 ਨੂੰ ਦਿੱਲੀ ਵਿਖੇ ਸੰਪਨ ਹੋਇਆ।

**ਸਵ. ਸੰਤ ਜੁਗਿੰਦਰ ਸਿੰਘ ਜੀ ਗਹੀਰ (ਲੰਡਨ)**

ਜਿਨ੍ਹਾਂ ਦੀ ਵਰ੍ਹੀਣੇ ਦੀ ਯਾਦ 11 ਫਰਵਰੀ 07 ਨੂੰ ਲੰਡਨ ਵਿਖੇ ਮਨਾਈ ਗਈ।

- ਸਰਬ ਸ਼ਕਤੀਮਾਨ

# ਮੁੱਖ ਮੰਤਰੀ ਵਲੋਂ ਅਸ਼ੀਰਵਾਦ ਦੀ ਮੰਗ

*''ਮੈਨੂੰ ਸਤਿਗੁਰੂ ਜੀ ਅਤੇ ਸੰਗਤ ਦੇ ਦਰਸ਼ਨ ਕਰਕੇ ਜੋ ਤ੍ਰਿਪਤੀ ਹੋਈ ਹੈ, ਉਹ ਮੈਂ ਲਫ਼ਜ਼ਾਂ ਵਿੱਚ ਬਿਆਨ ਨਹੀਂ ਕਰ ਸਕਦਾ। ਮੇਰਾ ਸੰਪਰਕ ਇਹਨਾਂ ਨਾਲ ਬਹੁਤ ਪੁਰਾਣਾ ਹੈ। ਮੇਰੇ 'ਤੇ ਸਦਾ ਸਤਿਗੁਰੂ ਜੀ ਦੀ ਅਸੀਸ ਰਹੀ ਹੈ। ਸਤਿਗੁਰੂ ਜੀ ਨੇ ਮੇਰੀਆਂ ਕੇਵਲ ਸਿਆਸੀ ਹੀ ਨਹੀਂ ਹੋਰ ਵੀ ਬੇਨਤੀਆਂ ਪ੍ਰਵਾਨ ਕੀਤੀਆਂ ਹਨ। ਇਲੈਕਸ਼ਨ ਤੋਂ ਪਹਿਲਾਂ ਹੀ ਅਵਿਨਾਸ਼ ਰਾਏ ਖੰਨਾ (ਬੀ.ਜੇ.ਪੀ.) ਸਹਿਤ ਅਸੀਂ ਸਤਿਗੁਰੂ ਜੀ ਪਾਸੋਂ ਅਸੀਸ ਲੈ ਗਏ ਸਾਂ। ਸਾਨੂੰ ਇਹਨਾਂ ਦੇ ਅਸ਼ੀਰਵਾਦ ਸਦਕਾ ਪੰਜਾਬ ਦੇ ਹਰ ਹਲਕੇ ਤੋਂ ਵੱਡੀ ਮਦਦ ਮਿਲੀ। ਹੁਣ ਦੂਸਰੀ ਬੇਨਤੀ ਪ੍ਰਵਾਨ ਕਰੋ, ਇਹ ਸਰਕਾਰ ਸੰਗਤ ਦੇ ਭਰੋਸੇ ਨੂੰ ਕਾਇਮ ਰੱਖੇ ਤਾਕਿ ਅਸੀਂ ਪੰਜਾਬ ਦਾ ਮੁਹਾਂਦਰਾ ਬਦਲ ਸਕੀਏ। ਮਸਲੇ ਬੜੇ ਹਨ। ਬੱਚਿਆਂ ਕੋਲ ਰੁਜ਼ਗਾਰ ਤੱਕ ਨਹੀਂ ਹੈ...। ਆਜ਼ਾਦੀ 'ਚ ਸਭ ਤੋਂ ਵੱਡਾ ਰੋਲ ਸਤਿਗੁਰੂ ਰਾਮ ਸਿੰਘ ਜੀ ਦਾ ਰਿਹਾ ਹੈ। ਨਾਮਧਾਰੀਆਂ ਦੀ ਦੇਣ ਦੇਸ਼ ਦੇ ਇਤਿਹਾਸ ਵਿੱਚ ਲਾ-ਮਿਸਾਲ ਹੈ - ਸਤਿਗੁਰੂ ਰਾਮ ਸਿੰਘ ਜੀ ਦੀ ਯਾਦ 'ਚ ਸਾਰਾ ਆਯੋਜਨ ਸਰਕਾਰੀ ਹੋਵੇਗਾ...। ਹੁਕਮ ਤੁਹਾਡਾ ਤੇ ਪਾਲਨਾ ਮੈਂ ਕਰਨੀ ਹੈ। ਪੰਜਾਹ ਲੱਖ ਰੁਪਏ ਸ਼ਹੀਦੀ ਸਮਾਰਕ ਵਾਸਤੇ ਬਹੁਤ ਘੱਟ ਹੈ। ਪਤਾ ਹੁੰਦਾ ਤਾਂ ਡ੍ਰਾਫਟ ਹੀ ਬਣਵਾ ਕੇ ਲੈ ਆਉਂਦਾ...। ਸਤਿਗੁਰੂ ਜੀ ਪਾਸ ਸੁਰਿੰਦਰ ਸਿੰਘ ਅਜਿਹਾ ਸਪੋਕਸਮੈਨ ਹੈ ਜਿਸਦੀ ਸ਼ਲਾਘਾ ਕਰਨੀ ਬਣਦੀ ਹੈ...। ਸਤਿਗੁਰੂ ਜੀ ਇਸਨੂੰ ਸਕੱਤਰ ਵਜੋਂ ਮੈਨੂੰ ਹੀ ਦੇ ਦੇਣ...।''*

- ਪ੍ਰਕਾਸ਼ ਸਿੰਘ ਬਾਦਲ
ਮੁੱਖ ਮੰਤਰੀ, ਪੰਜਾਬ

ਮਿਤੀ : 06.03.2007

6 ਮਾਰਚ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਆਯੋਜਿਤ ਨਾਮਧਾਰੀ ਹੋਲਾ ਮੋਲਾ ਦੇ ਭਾਰੀ ਇੱਕਠ ਵਿੱਚ ਪੰਜਾਬ ਦੇ ਨਵੇਂ ਬਣੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਨੇ ਕੈਬਨਟ ਮੰਤਰੀਆਂ, ਵਿਧਾਇਕਾਂ, ਸਾਬਕਾ ਮੰਤਰੀਆਂ ਅਤੇ ਲੋਕ ਸਭਾ ਦੇ ਡਿਪਟੀ ਸਪੀਕਰ ਸ੍ਰ. ਚਰਨਜੀਤ ਸਿੰਘ ਅਟਵਾਲ ਸਹਿਤ ਸ਼ਿਰਕਤ ਕੀਤੀ। ਸਤਿਗੁਰੂ ਦਰਬਾਰ 'ਚ ਸਭ ਲੀਡਰ ਸਤਿਗੁਰੂ ਜੀ ਨੂੰ ਨਤ-ਮਸਤਕ ਹੋ ਸਟੇਜ 'ਚ ਬੈਠ ਗਏ ਕਿਉਂ ਜੁ ਸਤਿਗੁਰੂ ਜੀ ਦਾ ਹੁਜ਼ਰੀ ਰਾਗੀ ਜਥਾ ਸ਼ਾਸਤਰੀ ਧੁਨਾਂ 'ਚ ਸ਼ਬਦ ਗਾਇਨ ਕਰ ਰਿਹਾ ਸੀ - 'ਹੋਲੀ ਕੀਨੀ ਸੰਤ ਸੇਵ ਰੰਗ ਲਾਗਾ ਅਤਿ ਲਾਲ ਦੇਵ...।' ਇਸ ਸ਼ਬਦ ਨੂੰ ਪਹਿਲਾਂ ਹਿੰਡੋਲ ਬਸੰਤ ਵਿੱਚ ਗਾਇਆ ਜਾ ਰਿਹਾ ਸੀ ਅਤੇ ਫਿਰ ਪੀਲੂ ਰਾਗ ਵਿੱਚ। ਇੱਕ ਹੋਰ ਸ਼ਬਦ ਦੇ ਬੋਲ ਸਨ - 'ਰਾਖ ਰਾਖ ਮੇਰੀ ਬੀਠਲਾ ਜਸ ਸ਼ਰਨ ਤੁਮਾਰੀ...।' ਇਹ ਸ਼ਬਦ ਰਾਗ ਮਿਸ਼ਰ ਖ਼ਮਾਜ਼ ਵਿੱਚ ਸੀ।

ਸਤਿਗੁਰੂ ਦਰਬਾਰ ਵਿੱਚ ਸਟੇਜ 'ਤੇ ਬੈਠੇ ਕੁੱਝ ਵਰਨਣਯੋਗ ਲੀਡਰ ਸਨ - ਮਾਣਯੋਗ ਸ੍ਰ. ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ ਪੰਜਾਬ), ਲੋਕ ਸਭਾ ਦੇ ਡਿਪਟੀ ਸਪੀਕਰ ਸ੍ਰ. ਚਰਨਜੀਤ ਸਿੰਘ ਅਟਵਾਲ, ਪੰਜਾਬ ਪ੍ਰਦੇਸ਼ ਭਾਜਪਾ ਦੇ ਪ੍ਰਧਾਨ ਸ੍ਰੀ ਅਵਿਨਾਸ਼ ਰਾਏ ਖੰਨਾ, ਸ੍ਰੀ ਹਰਵਿੰਦਰ ਸਿੰਘ ਹੰਸਪਾਲ (ਪ੍ਰਧਾਨ ਨਾਮਧਾਰੀ ਦਰਬਾਰ ਅਤੇ ਸਾਬਕਾ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ), ਕੈਬਨਟ ਮੰਤਰੀਆਂ ਵਿੱਚ ਸ੍ਰੀ ਹੀਰਾ ਸਿੰਘ ਗਾਬੜੀਆ, ਸ੍ਰੀ ਮਨੋਰੰਜਨ ਕਾਲੀਆ, ਮਾਸਟਰ ਮੋਹਨ ਲਾਲ, ਵਿਧਾਇਕਾਂ ਚੋਂ ਸ੍ਰੀ ਹਰੀਸ਼ ਰਾਏ ਢਾਂਡਾ, ਸ੍ਰੀ ਜਗਜੀਵਨ ਸਿੰਘ ਖੀਰਨੀਆ, ਸ੍ਰੀ ਅਮਰਜੀਤ ਸਿੰਘ ਸ਼ਾਹੀ, ਸ੍ਰੀ ਸਤਪਾਲ ਗੁਸਾਈ ਸਾਬਕਾ ਮੰਤਰੀਆਂ ਵਿੱਚੋਂ ਸ੍ਰੀ ਮਹੇਸ਼ ਇੰਦਰ ਸਿੰਘ ਗਰੇਵਾਲ ਤੇ ਸ੍ਰੀ ਜਗਦੀਸ਼ ਸਿੰਘ ਗਰਚਾ, ਜਿਲਾ ਜਥੇਦਾਰ ਸੰਤਾ ਸਿੰਘ ਉਮੇਦਪੁਰੀ, ਸਾਹਨੇਵਾਲ ਦੇ ਸਰਕਲ ਜਥੇਦਾਰ ਸ੍ਰੀ ਜਗਰੂਪ ਸਿੰਘ ਸਾਹਨੇਵਾਲ, ਸ੍ਰੀ ਕਿਰਪਾਲ ਸਿੰਘ ਖੀਰਨੀਆ (ਮੈਂਬਰ ਸ਼੍ਰੋਮਣੀ ਕਮੇਟੀ) ਤੇ ਠੇਕੇਦਾਰ ਅਜਮੇਰ ਸਿੰਘ ਭਾਗਪੁਰਾ ਆਦਿ।

ਮੁੱਖ ਮਹਿਮਾਨਾਂ ਵਜੋਂ ਪੁੱਜੇ ਸਭ ਲੀਡਰਾਂ ਦਾ ਨਾਮਧਾਰੀ ਚਿੰਨ੍ਹ ਮਾਲਾ ਗੁਟਕਾ ਅਤੇ ਨਾਮਧਾਰੀ ਸਾਹਿਤ ਭੇਟ ਕਰਕੇ ਸਨਮਾਨ ਕੀਤਾ ਗਿਆ। ਸਨਮਾਨ ਕਰਨ ਵਾਲਿਆਂ ਵਿੱਚ ਮੁੱਖ ਤੌਰ ਤੇ ਠਾਕੁਰ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਸੰਤ ਸੁਰਿੰਦਰ ਸਿੰਘ ਨਾਮਧਾਰੀ, ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਜੀ ਸਨ।

ਸ੍ਰੀ ਸਤਿਗੁਰੂ ਜੀ ਨੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ, ਲੋਕ ਸਭਾ ਦੇ ਡਿਪਟੀ ਸਪੀਕਰ ਸ੍ਰ. ਚਰਨਜੀਤ ਸਿੰਘ ਅਟਵਾਲ, ਪੰਜਾਬ ਭਾਜਪਾ ਪ੍ਰਧਾਨ ਸ੍ਰੀ ਅਵਿਨਾਸ਼ ਰਾਏ ਖੰਨਾ ਅਤੇ ਕੈਬਨਟ ਮੰਤਰੀ ਸ੍ਰੀ ਮਨੋਰੰਜਨ ਕਾਲੀਆ ਨੂੰ ਅਸ਼ੀਰਵਾਦ ਵਜੋਂ

(ਬਾਕੀ ਸਫ਼ਾ 40 'ਤੇ)

# ਵਰਤਮਾਨ ਹਿੰਦੁਸਤਾਨ
# VARTMAN HINDUSTAN
NEW DELHI (PUNJABI MONTHLY)

APRIL, 2007

Year : 3
Issue : 8

*Editor :*
**Sarve Shaktiman**

*Published & Printed by :*
**Sarve Shaktiman**
J-29-B, Ramesh Nagar,
New Delhi-110015
Ph. 25441674, 25448648
Mob. 9810631674
Fax : 011-25441674

*Laserset at :*
**Vartman Hindustan**
Ph. 25441674, 25448648
E-mail :
vartman_hind2000@yahoo.com

*Printed at :*
**BHARAT PRESS**
A-26, Indl. Area, Phase-II,
Naraina, New Delhi-110026


## ਤਤਕਰਾ




**ADVERTISEMENT TARIFF**

| | B/W | Colour |
|---|---|---|
| Full Page | 3500/- | 5500/- |
| Half Page | 2100/- | 3100/- |
| 1/4 Page | 1300/- | 2000/- |
| 1/8 Page | 800/- | 1500/- |

**SPECIAL DISCOUNT**

| | |
|---|---|
| One Time | Full Time |
| Two Time | 10% |
| Six Time | 15% |
| Nine Time | 20% |
| Twelve Time | 25% |

ਚੰਦਾ (ਡਾਕ ਖਰਚ ਸਹਿਤ)

ਦੇਸ਼ :
ਸਾਲਾਨਾ 120 ਰੁਪਏ
ਲਾਈਫ ਮੈਂਬਰ 10,000 ਰੁਪਏ

ਵਿਦੇਸ਼ :
ਇੰਗਲੈਂਡ ਅਤੇ ਯੂਰਪੀਨ ਦੇਸ਼ :
ਸਾਲਾਨਾ 25 ਪੌਂਡ
ਲਾਈਫ ਮੈਂਬਰ 375 ਪੌਂਡ

ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :
ਸਾਲਾਨਾ 50 ਡਾਲਰ
ਲਾਈਫ ਮੈਂਬਰ 500 ਡਾਲਰ

– ਸਰਬ ਸ਼ਕਤੀਮਾਨ

# ਸਤਿਗੁਰੂ ਰਾਮ ਸਿੰਘ ਦੇ ਸਿਧਾਂਤ ਅਤੇ ਅਮਲ

ਸ੍ਰਿਸ਼ਟੀ ਦੇ ਪ੍ਰਾਰੰਭ ਤੋਂ ਹੀ ਸ੍ਰਿਸ਼ਟੀ ਨੂੰ ਮੰਦੇ ਕਰਮਾਂ ਤੋਂ ਬਚਾਉਣ ਵਾਸਤੇ ਕੋਈ ਨਾ ਕੋਈ ਸ਼ਖ਼ਸੀਅਤ ਅਵਤਾਰ ਧਾਰ ਕੇ ਆਈ ਹੈ। ਜੇਕਰ ਘੋਖਿਆ ਜਾਵੇ ਤਾਂ ਭਗਵਾਨ ਕ੍ਰਿਸ਼ਨ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਵਰਗੀਆਂ ਰੱਬੀ ਜੋਤਾਂ ਨਾਲ ਸਤਿਗੁਰੂ ਰਾਮ ਸਿੰਘ ਦਾ ਨਾਮ ਸਹਿਜੇ ਹੀ ਨਾਲ ਆ ਰਲਦਾ ਹੈ। ਇਹਨਾਂ ਸ਼ਖ਼ਸੀਅਤਾਂ ਵਲੋਂ ਘੜੇ ਸਿੱਧਾਂਤਾਂ 'ਤੇ ਅਮਲ ਕਰਨ ਨਾਲ ਹੀ ਸ੍ਰਿਸ਼ਟੀ ਦਾ ਸੰਤੁਲਨ ਬਰਕਰਾਰ ਰਹਿ ਸਕਿਆ ਹੈ। ਇੱਕ ਵਕਤ ਉਹ ਆਇਆ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਮਨੁੱਖੀ ਕਦਰਾਂ ਕੀਮਤਾਂ ਦੀ ਰਾਖੀ ਹਿੱਤ 'ਖਾਲਸਾ ਪੰਥ' ਦੀ ਸਥਾਪਨਾ ਕਰਨੀ ਪਈ। ਆਪ ਨੇ ਸਿੱਖਾਂ ਨੂੰ ਕਈ ਇੱਕ ਉੱਤਮ ਸਿਧਾਂਤ ਸੁਝਾ ਕੇ ਜੀਵਨ-ਜਾਚ ਦੱਸੀ ਅਤੇ ਸਿੱਖਾਂ ਨੂੰ ਮੁਗਲ ਸਾਮਰਾਜ ਦੀ ਪੰਜਾਲੀ ਗਲੋਂ ਲਾਹੁਣ ਦਾ ਰਸਤਾ ਵਿਖਾਇਆ। ਇਸੇ ਤਰ੍ਹਾਂ ਇੱਕ ਵਕਤ ਉਹ ਵੀ ਆਇਆ ਜਦੋਂ ਸਤਿਗੁਰੂ ਰਾਮ ਸਿੰਘ ਨੂੰ ਵੀ 'ਸੰਤ ਖਾਲਸਾ' ਦੀ ਸਥਾਪਨਾ ਕਰਨੀ ਪਈ। ਇਹ ਉਹ ਵਕਤ ਸੀ ਜਦੋਂ ਇੱਕ ਤਾਂ ਸਿੱਖਾਂ ਵਿੱਚ ਇਖ਼ਲਾਕੀ ਗਿਰਾਵਟ ਘਰ ਕਰ ਚੁੱਕੀ ਸੀ, ਦੂਸਰਾ ਭਾਰਤ ਵਿੱਚ ਅੰਗ੍ਰੇਜ ਜ਼ੁਲਮ ਦੀ ਅੱਤ ਵਰਤਾ ਰਿਹਾ ਸੀ। 'ਸੰਤ ਖਾਲਸਾ' ਸਤਿਗੁਰੂ ਰਾਮ ਸਿੰਘ ਦੇ ਵਿਸ਼ੇਸ਼ ਸਿਧਾਂਤਾਂ ਤੇ ਅਧਾਰਤ ਸੀ। ਸਤਿਗੁਰੂ ਰਾਮ ਸਿੰਘ ਦੇ ਇਸ ਸੰਤ ਖਾਲਸੇ ਨੇ ਜਦੋਂ ਅਮਲੀ ਜੀਵਨ ਵਿੱਚ ਉਨ੍ਹਾਂ ਸਿਧਾਂਤਾਂ 'ਤੇ ਅਮਲ ਸ਼ੁਰੂ ਕਰ ਦਿੱਤਾ ਤਾਂ ਇਸ ਸੰਗਠਨ ਨੂੰ ਨਾਮਧਾਰੀ ਕਿਹਾ ਜਾਣ ਲਗ ਪਿਆ। ਇਹ ਨਾਮਧਾਰੀ ਜਿੱਥੇ ਆਚਰਣ ਵਿੱਚ ਉਚੇ ਅਤੇ ਸੁੱਚੇ ਸਾਬਤ ਹੋਏ ਉਥੇ ਦਿੱਖ ਰੂਪ ਵਿੱਚ ਵੀ ਸਾਦਾ ਲਿਬਾਸ ਪਹਿਨਦੇ ਅਤੇ ਪ੍ਰਭੂ ਭਗਤੀ ਭਾਵ ਨਾਮ ਸਿਮਰਨ ਵਿੱਚ ਵੀ ਲੀਨ ਰਹਿੰਦੇ। ਪਰ ਇਸ ਸੰਤ ਖਾਲਸੇ ਦੀਆਂ ਕਰਨੀਆਂ ਨੂੰ ਅੰਗ੍ਰੇਜ ਸਰਕਾਰ ਨੇ 'ਇਨਕਲਾਬੀ ਕੂਕ' ਮੰਨਦਿਆਂ 'ਕੂਕਾ' ਨਾਮ ਦੇ ਦਿੱਤਾ ਅਤੇ ਸਤਿਗੁਰੂ ਰਾਮ ਸਿੰਘ ਦੇ ਇਸ ਸ਼ਾਂਤਮਈ ਅੰਦੋਲਨ ਨੂੰ 'ਕੂਕਾ ਅੰਦੋਲਨ' ਕਿਹਾ ਗਿਆ। ਕੂਕਾ ਅੰਦੋਲਨ ਨੂੰ ਠੱਲ੍ਹ ਪਾਉਣ ਸਦਕਾ ਅੰਗ੍ਰੇਜ ਸਰਕਾਰ ਨੇ ਪਹਿਲਾਂ ਤਾਂ ਸਤਿਗੁਰੂ ਰਾਮ ਸਿੰਘ ਨੂੰ ਆਪਣੇ ਕਰਮ-ਖੇਤਰ ਸ੍ਰੀ ਭੈਣੀ ਸਾਹਿਬ ਵਿਖੇ ਹੀ ਨਜ਼ਰਬੰਦ ਕਰ ਦਿੱਤਾ। ਫਿਰ ਆਪ ਦੇ ਕੁਝ ਇੱਕ ਪੈਰੋਕਾਰਾਂ ਨੂੰ ਮਲੇਰ ਕੋਟਲੇ ਵਿਖੇ ਦੰਗੇ ਫਸਾਦ ਕਰਨ ਦੇ ਦੋਸ਼ ਵਿੱਚ ਬਿਨਾ ਮੁਕਦਮਾ ਚਲਾਏ ਤੋਪਾਂ ਨਾਲ ਉਡਾ ਦਿੱਤਾ। ਇਸੇ ਦੰਗੇ ਫਸਾਦ ਨੂੰ ਬਹਾਨਾ ਬਣਾ ਸਤਿਗੁਰੂ ਰਾਮ ਸਿੰਘ ਅਤੇ ਆਪ ਦੇ ਕੁੱਝ ਇੱਕ ਸੂਬਿਆਂ ਨੂੰ ਬਾਗੀ ਕਰਾਰ ਦੇ ਕੇ ਜਲਾਵਤਨ ਕਰ ਦਿੱਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਦੇ ਵਿਸ਼ੇਸ਼ ਸਿਧਾਂਤ ਅਤੇ ਸੰਤ ਖਾਲਸੇ ਨੂੰ ਸੁਝਾਏ ਤਰੀਕਿਆਂ ਨੇ ਧਰਮ, ਰਾਜਨੀਤੀ ਅਤੇ ਸਮਾਜਕ ਖੇਤਰ ਵਿੱਚ ਬ੍ਰਹਮ ਅਸਤਰ ਦਾ ਕੰਮ ਕੀਤਾ। ਇਹਨਾਂ ਸਿਧਾਂਤਾਂ ਨੂੰ ਆਧਾਰ ਬਣਾ ਕੇ ਜਿੱਥੇ ਮਹਾਤਮਾ ਗਾਂਧੀ ਨੇ ਦੇਸ਼ ਆਜ਼ਾਦੀ ਦੀ ਲੜਾਈ ਲੜੀ ਉਥੇ ਸਤਿਗੁਰੂ ਹਰੀ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਵੀ ਵਕਤ ਅਨੁਸਾਰ ਉਨ੍ਹਾਂ ਸਿਧਾਂਤਾਂ ਨੂੰ ਅਮਲ ਵਿੱਚ ਲਿਆਉਂਦੇ ਰਹੇ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਵੀ ਬੁਨਿਆਦੀ ਤੌਰ ਤੇ ਉਨ੍ਹਾਂ ਹੀ ਸਿਧਾਂਤਾਂ ਨੂੰ ਆਧਾਰ ਬਣਾ ਕੇ ਚੱਲ ਰਹੇ ਹਨ। ਉਨ੍ਹਾਂ ਸਿਧਾਂਤਾਂ ਨੂੰ ਪ੍ਰਚਾਰਨ ਅਤੇ ਤਿੰਨਾਂ ਖੇਤਰਾਂ ਦੇ ਪ੍ਰਬੰਧ ਨੂੰ ਸੁਚਾਰੂ ਰੂਪ ਵਿੱਚ ਚਲਾਉਣ ਵਾਸਤੇ ਅਲੱਗ-ਅਲੱਗ ਸੂਬਿਆਂ ਤੋਂ ਇਲਾਵਾ ਵਿਦਿਅਕ ਜਥਿਆਂ ਦੀ ਵੀ ਸਥਾਪਨਾ ਕੀਤੀ ਹੋਈ ਹੈ।

## ਰਾਜਨੀਤਕ ਖੇਤਰ :

ਸਤਿਗੁਰੂ ਰਾਮ ਸਿੰਘ ਜੀ ਨੇ ਰਾਜਨੀਤਕ ਖੇਤਰ ਵਿੱਚ ਜਿਹੜੇ ਸਿਧਾਂਤ ਲਾਗੂ ਕੀਤੇ, ਉਨ੍ਹਾਂ ਵਿੱਚੋਂ ਪ੍ਰਮੁੱਖ ਤੌਰ ਤੇ ਅੰਗ੍ਰੇਜ ਸਰਕਾਰ ਦਾ ਹਰ ਪੱਖ ਤੋਂ ਬਾਈਕਾਟ ਕਰਨਾ ਬੜਾ ਕਾਰਗਰ ਸਾਬਤ ਹੋਇਆ। ਇਸ ਬਾਈਕਾਟ ਫਾਰਮੂਲੇ ਵਿੱਚ ਅੰਗ੍ਰੇਜ ਸਰਕਾਰ ਦੇ ਸਕੂਲਾਂ ਕਾਲਜਾਂ ਦਾ ਬਾਈਕਾਟ, ਸਰਕਾਰੀ ਡਾਕ ਸੇਵਾ ਦਾ ਬਾਈਕਾਟ, ਰੇਲਗੱਲੀਆਂ ਦਾ ਬਾਈਕਾਟ, ਅਦਾਲਤਾਂ ਦਾ ਬਾਈਕਾਟ, ਅੰਗ੍ਰੇਜੀ ਪਹਿਰਾਵਾ ਤਾਂ ਕੀ ਸਰਕਾਰੀ ਮਿੱਲਾਂ 'ਚ ਬਣੇ ਕੱਪੜੇ ਦਾ ਵੀ ਬਾਈਕਾਟ। ਇਸ ਸਭ ਦੇ ਬਦਲ ਵਿੱਚ ਇਸ ਸੰਗਠਨ ਨੇ ਆਪਣੀ ਡਾਕ ਸੇਵਾ ਤੇ ਆਵਾਜਾਈ ਦਾ ਆਪਣਾ ਸਾਧਨ, ਆਪਣੇ ਹੱਥ ਦੇ ਬਣੇ ਕੱਪੜੇ ਪਹਿਨਣਾ ਅਤੇ ਆਪਣੇ ਝਗੜੇ ਆਪ ਨਜਿੱਠਣਾ ਪ੍ਰਾਰੰਭ ਕਰ ਦਿੱਤਾ। ਸਿਧਾਂਤਾਂ ਨੂੰ ਕਾਰਗਰ ਕਰਨ ਅਤੇ ਪ੍ਰਬੰਧ ਨੂੰ ਸੁਚਾਰੂ ਰੂਪ 'ਚ ਚਲਾਉਣ ਵਾਸਤੇ 22 ਸੂਬੇ ਸਥਾਪਤ ਕਰ ਦਿੱਤੇ। ਭਾਵ ਅਲਗ-ਅਲੱਗ ਇਲਾਕਿਆਂ ਵਿੱਚ ਅਲੱਗ-ਅਲੱਗ ਪ੍ਰਬੰਧਕਾਂ ਦੀ ਸਥਾਪਨਾ ਕਰ ਦਿੱਤੀ। ਇਸ ਤਰ੍ਹਾਂ ਆਪ ਆਪਣੀ ਮੰਜ਼ਲ ਵੱਲ ਵਧਦੇ ਗਏ।

ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਬਾਅਦ ਵੀ ਕੂਕਾ ਅੰਦੋਲਨ ਥਮ੍ਹ ਨਾ ਸਕਿਆ। ਆਪ ਦੇ ਸਿਧਾਂਤਾਂ, ਅਸੂਲਾਂ ਅਤੇ ਤਰੀਕਿਆਂ 'ਤੇ ਸਤਿਗੁਰੂ ਹਰੀ ਸਿੰਘ ਜੀ ਪਹਿਰਾ ਦੇਣ ਲੱਗ ਪਏ। ਸਤਿਗੁਰੂ ਰਾਮ ਸਿੰਘ ਜੀ ਦੀ ਕਰਮ ਭੂਮੀ ਸ੍ਰੀ ਭੈਣੀ ਸਾਹਿਬ ਇਸ ਅੰਦੋਲਨ ਦਾ

ਕੇਂਦਰ ਬਣ ਗਈ। ਸਰਕਾਰੀ ਰਿਕਾਰਡ ਵਿੱਚ ਮਿਲਦਾ ਹੈ ਕਿ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਵੀ ਸਿੱਖ ਰਾਜਨੀਤਕ ਕੰਮਾਂ ਵਾਸਤੇ ਨਿਯਤ ਸਨ। ਜਿਹੜਾ ਵਿਦੇਸ਼ੀ ਸੰਪਰਕ ਸਤਿਗੁਰੂ ਰਾਮ ਸਿੰਘ ਜੀ ਸਥਾਪਤ ਕਰਨ ਦੀ ਕੋਸ਼ਿਸ਼ ਵਿੱਚ ਸਨ, ਉਸ ਕੋਸ਼ਿਸ਼ ਨੂੰ ਸਤਿਗੁਰੂ ਹਰੀ ਸਿੰਘ ਜੀ ਨੇ ਵੀ ਜਾਰੀ ਰੱਖਿਆ। ਇਹੋ ਕਾਰਨ ਸੀ ਕਿ ਅੰਗ੍ਰੇਜ ਸਰਕਾਰ ਨੇ ਸ੍ਰੀ ਭੈਣੀ ਸਾਹਿਬ ਨੂੰ ਇੱਕ ਤਰ੍ਹਾਂ ਦੀ ਜੇਲ੍ਹ ਹੀ ਬਣਾ ਦਿੱਤਾ।

ਸਤਿਗੁਰੂ ਹਰੀ ਸਿੰਘ ਜੀ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਅੱਗੇ ਤੋਰਿਆ। ਆਪ ਨੇ ਲੋਕਾਂ ਦੇ ਮਨਾਂ ਵਿੱਚ ਦੇਸ਼ ਭਗਤੀ ਦੀ ਜੋਤ ਜਗਾ ਦਿੱਤੀ, ਆਪ ਨੇ ਸਤਿਗੁਰੂ ਰਾਮ ਸਿੰਘ ਦੇ ਸਿਧਾਂਤਾਂ ਨੂੰ ਕਲਮਬੰਦ ਕਰਵਾਇਆ ਅਤੇ ਇਹਨਾਂ ਸਿਧਾਂਤਾਂ ਨੂੰ ਲੋਕਾਂ ਤੱਕ ਪਹੁੰਚਾਉਣ ਵਿੱਚ 1920 ਈ. ਤੋਂ 'ਸਤਿਜੁਗ' ਅਖਬਾਰ ਦਾ ਵੀ ਆਰੰਭ ਕਰਵਾ ਦਿੱਤਾ। ਭਾਵੇਂ ਅੰਗ੍ਰੇਜ ਸਰਕਾਰ ਨੇ 'ਸਤਿਜੁਗ' ਦੇ ਵਿਸ਼ੇਸ਼ ਅੰਕ ਜ਼ਬਤ ਕਰ ਲਏ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਈ ਇੱਕ ਤਰੀਕਿਆਂ ਨਾਲ ਆਜ਼ਾਦੀ ਦੀ ਲੜਾਈ ਜਾਰੀ ਰੱਖੀ। ਆਪ ਨੇ 1927 ਈ. ਨੂੰ ਬੜਾ ਭਾਰੀ ਸਮਾਗਮ ਮਲੇਰ ਕੋਟਲੇ ਦੇ ਸ਼ਹੀਦਾਂ ਦੀ ਯਾਦ ਵਿੱਚ ਕੀਤਾ। 1929 ਈ. ਵਿੱਚ ਆਲ ਇੰਡੀਆ ਕਾਂਗ੍ਰਸ ਦੇ ਲਾਹੌਰ ਵਿਖੇ ਹੋਏ ਸਮਾਗਮ ਵਿੱਚ ਬੜਾ ਭਾਰੀ ਰੋਲ ਅਦਾ ਕੀਤਾ। 1939 ਈ. ਵਿੱਚ ਸਟੇਟ ਪੀਪਲਜ਼ ਕਾਨਫਰੰਸ ਵਿੱਚ ਆਏ ਲੀਡਰਾਂ ਨੂੰ ਸਤਿਗੁਰੂ ਰਾਮ ਸਿੰਘ ਸਮੇਂ ਦੇ ਸ਼ਹੀਦੀ ਸਾਕੇ ਅਤੇ ਉਨ੍ਹਾਂ ਦੇ ਆਜ਼ਾਦੀ ਅੰਦੋਲਨ ਤੋਂ ਜਾਣੂ ਕਰਵਾਇਆ।

ਰਾਜਨੀਤਕ ਖੇਤਰ ਵਿੱਚ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਰਾਮ ਸਿੰਘ ਦੇ ਸਿਧਾਂਤਾਂ 'ਤੇ ਅਧਾਰਤ ਕਈ ਇੱਕ ਉਸਾਰੂ ਪ੍ਰੋਗਰਾਮ ਨਾਮਧਾਰੀ ਸਮਾਜ ਨੂੰ ਦੇ ਰਹੇ ਹਨ। ਰਾਜਨੀਤੀ ਅਤੇ ਸਾਹਿਤਕ ਖੇਤਰ ਵਿਚ ਸਤਿਗੁਰੂ ਜੀ ਦੇ ਕਈ ਇੱਕ ਨਿਸ਼ਠਾਵਾਨ ਨੁਮਾਇੰਦੇ ਸਰਗਰਮ ਰੂਪ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਸਿਧਾਂਤਾਂ ਨੂੰ ਰੂਪਮਾਨ ਕਰ ਰਹੇ ਹਨ।

## ਧਰਮ ਖੇਤਰ :

ਧਾਰਮਕ ਖੇਤਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਰਹਿਤ ਮਰਿਆਦਾ ਦੇ ਨਾਲ ਨਾਲ ਸਾਦਾ ਖਾਣਾ ਅਤੇ ਸਾਦਾ ਪਹਿਨਣਾ ਸਤਿਗੁਰੂ ਰਾਮ ਸਿੰਘ ਜੀ ਵਲੋਂ ਸੁਝਾਇਆ ਪਹਿਲਾ ਸਿਧਾਂਤ ਸੀ। ਨਾਮਧਾਰੀ ਪਹਿਰਾਵੇ ਤੋਂ ਸਹਿਜੇ ਹੀ ਸੰਤ ਰੂਪ ਹੋਣ ਦੀ ਝਲਕ ਮਿਲਦੀ ਹੈ। ਮੀਟ, ਆਂਡੇ, ਮੱਛੀ ਅਤੇ ਸ਼ਰਾਬ ਦਾ ਸੇਵਨ ਕਰਨ ਵਾਲਾ ਬੁਨਿਆਦੀ ਤੌਰ ਤੇ ਨਾਮਧਾਰੀ ਜਾਂ ਕੂਕਾ ਨਹੀਂ ਮੰਨਿਆ ਜਾਂਦਾ। ਆਤਮਿਕ ਸ਼ੁੱਧਤਾ ਹਿੱਤ ਸਤਿਗੁਰੂ ਰਾਮ ਸਿੰਘ ਜੀ ਨੇ ਨਾਮ ਸਿਮਰਨ ਭਾਵ ਪ੍ਰਭੂ ਭਗਤੀ ਤੇ ਜੋਰ ਦਿੱਤਾ। ਸਭ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਛਪਵਾਈ ਅਤੇ ਗੁਰਬਾਣੀ ਦਾ ਪਾਠ ਕਰਨ ਲਈ ਲੋਕਾਂ ਨੂੰ ਪ੍ਰੇਰਿਆ। ਅੰਮ੍ਰਿਤ ਵੇਲੇ ਜਾਗਣਾ, ਸਣੇਕੇਸੀ ਇਸ਼ਨਾਨ ਕਰਨਾ, ਸੁੱਚ ਸੋਧ ਦੀ ਪਾਲਨਾ ਕਰਨੀ, ਜੂਠ ਝੂਠ ਨੂੰ ਤਿਆਗ ਕੇ ਸੁੱਚੀ ਕਿਰਤ ਕਮਾਈ ਕਰਕੇ ਸਾਤਵਿਕ ਭੋਜਨ ਕਰਨਾ, ਗਊ ਅਤੇ ਗਰੀਬ ਦੀ ਮਦਦ ਕਰਨੀ, ਧਰਮ ਖੇਤਰ ਦੇ ਆਮ ਨਿਯਮ ਸਨ।

ਅੰਗ੍ਰੇਜ ਸਰਕਾਰ ਦੀ ਸੀ.ਆਈ.ਡੀ. ਦੇ ਇੱਕ ਜਾਸੂਸ ਨੂੰ ਇੱਕ ਵਾਰ ਆਪ ਨੇ 108 ਗੋਲਿਆਂ ਦੀ ਤੋਪ ਆਪਣੇ ਪਾਸ ਹੋਣ ਬਾਰੇ ਦੱਸ ਕੇ ਭੰਬਲਭੂਸੇ ਵਿੱਚ ਪਾ ਦਿੱਤਾ। ਜਦੋਂ ਆਪ ਨੇ ਇੰਕਸ਼ਾਫ਼ ਕੀਤਾ ਕਿ ਆਪ 108 ਮਣਕਿਆਂ ਦੀ ਮਾਲਾ ਨੂੰ 108 ਗੋਲਿਆਂ ਦੀ ਤੋਪ ਦੱਸ ਰਹੇ ਹਨ, ਤਦ ਜਾ ਕੇ ਉਸ ਜਾਸੂਸ ਦਾ ਸਾਹ-ਸੱਤ ਮੁੜਿਆ। ਆਪ ਦੀ ਇਸ ਉਨ ਦੀ ਮਾਲਾ ਨੇ ਲੋਕਾਂ ਦਾ ਲੋਕ ਸੁਖੀਆ ਅਤੇ ਪਰਲੋਕ ਸੁਹੇਲਾ ਕਰ ਦਿੱਤਾ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਤੋਂ ਬਾਅਦ ਵਿਯੋਗ ਵਿੱਚ ਤੜਪ ਰਹੀ ਸੰਗਤ ਨੂੰ ਸਤਿਗੁਰੂ ਹਰੀ ਸਿੰਘ ਜੀ ਨੇ ਭਜਨ ਬੰਦਗੀ ਵਿੱਚ ਲਾਈ ਰੱਖਿਆ। ਭੈਣੀ ਸਾਹਿਬ ਵਿੱਚ ਨਿਤਨੇਮ ਕਰਨ ਵਾਸਤੇ ਕੋਠੀ ਦਾ ਨਿਰਮਾਣ ਕਰ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਵਲੋਂ ਅਰੰਭੇ ਲੰਗਰ ਹਿੱਤ ਦਾਣੇ ਪੀਹਣ ਵਾਸਤੇ ਖਰਾਸ ਲਗਾ ਦਿੱਤਾ, ਰਾਮ ਸਰੋਵਰ ਬਣਾ ਦਿੱਤਾ, ਸਾਧ ਸੰਗਤ ਨੂੰ ਵਿਹਾਰ-ਕਾਰ ਕਰਦਿਆਂ ਵੀ ਭਜਨ ਕਰਨ ਦਾ ਉਪਦੇਸ਼ ਦਿੱਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਤਾਂ ਸਰਬ ਵਿਦਿਤ ਹੈ ਅਤੇ ਨਾਮਧਾਰੀ ਅਰਦਾਸ ਵਿੱਚ ਵੀ ਅੰਕਤ ਹੈ ਕਿ ਆਪ ਨੇ ਇਸ ਕਲਜੁਗ ਵਿੱਚ ਸੁੱਚ ਸੋਧ ਅਤੇ ਨਾਮ-ਬਾਣੀ ਦਾ ਪ੍ਰਵਾਹ ਹੀ ਚਲਾ ਦਿੱਤਾ।

ਇਸ ਵਿਗਿਆਕ ਯੁੱਗ ਵਿੱਚ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਦਿੱਤੇ ਜਾਂਦੇ ਅਧਿਆਤਮਕ ਗਿਆਨ ਤੋਂ ਨਵੀਂ ਪਨੀਰੀ ਬੜੀ ਸੰਤੁਸ਼ਟੀ ਅਨੁਭਵ ਕਰ ਰਹੀ ਹੈ। ਗੁਰਮਤਿ ਨੂੰ ਸ਼ਾਸਤਰੀ ਸੰਗੀਤ ਦੁਆਰਾ ਹੀ ਪ੍ਰਸਾਰਤ ਕਰਨ ਦਾ ਬੀੜਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਚੁੱਕਿਆ ਹੋਇਆ ਹੈ। ਆਪ ਦੇ ਪ੍ਰਵਚਨਾਂ ਦਾ ਹਰ ਸ਼ਬਦ ਗੁਰਬਾਣੀ 'ਤੇ ਅਧਾਰਤ ਹੁੰਦਾ ਹੈ। ਆਪ ਦੇਸ਼ਾਂ ਵਿਦੇਸ਼ਾਂ ਵਿੱਚ ਧਰਮ ਪ੍ਰਚਾਰ ਹਿੱਤ ਅਨੇਕਾਂ ਦੌਰੇ ਕਰ ਚੁੱਕੇ ਹਨ ਅਤੇ ਕਰ ਰਹੇ ਹਨ।

## ਸਮਾਜਕ ਖੇਤਰ :

ਸਤਿਗੁਰੂ ਰਾਮ ਸਿੰਘ ਜੀ ਦੇ ਸਮਾਜਕ ਖੇਤਰ ਪ੍ਰਤੀ ਦਿੱਤੇ ਸਿਧਾਂਤ ਵੀ

ਕ੍ਰਾਂਤੀਕਾਰੀ ਸਨ। ਹੈਰਾਨੀ ਹੁੰਦੀ ਹੈ ਇਹ ਵੇਖ ਕੇ ਕਿ ਜਿਹੜੀਆਂ ਸਮਾਜਕ ਕੁਰੀਤੀਆਂ ਨੂੰ ਅੱਜ ਆਜ਼ਾਦ ਹਿੰਦ ਦੀ ਸਰਕਾਰ ਕਾਨੂੰਨ ਬਣਾ ਕੇ ਅਤੇ ਪੂਰੇ ਜ਼ੋਰ ਸ਼ੋਰ ਨਾਲ ਪ੍ਰਚਾਰ ਕਰਕੇ ਵੀ ਆਮ ਲੋਕਾਂ ਵਿਚੋਂ ਦੂਰ ਨਹੀਂ ਸਕੀ, ਉਨ੍ਹਾਂ ਕੁਰੀਤਿਆਂ ਨੂੰ ਖਤਮ ਕਰਨ ਦੇ ਸਿਧਾਂਤ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਵਕਤ ਵਿੱਚ ਹੀ ਲਾਗੂ ਕਰ ਦਿੱਤੇ ਸਨ ਅਤੇ ਸਫਲਤਾ ਵੀ ਪ੍ਰਾਪਤ ਕਰ ਲਈ ਸੀ। ਵਿਧਵਾ ਵਿਆਹ ਕਰਨੇ, ਬੱਚੀਆਂ ਨੂੰ ਮਾਰਨਾ ਨਹੀਂ ਬਲਕਿ ਇਸਤਰੀ ਨੂੰ ਪੁਰਸ਼ ਦੇ ਬਰਾਬਰ ਦਰਜਾ ਦੇਣਾ। ਜਾਦੂ ਟੋਣੇ, ਮੜ੍ਹੀ ਮਸਾਣਾਂ ਅਤੇ ਮੂਰਤੀ ਪੂਜਾ ਤੋਂ ਵਿਵਰਜਿਤ ਕਰਨਾ ਸਤਿਗੁਰੂ ਰਾਮ ਸਿੰਘ ਜੀ ਦੇ ਆਮ ਸਮਾਜ ਸੁਧਾਰਕ ਤਰੀਕੇ ਸਨ। ਵਿਦਿਆ ਦੇ ਪੱਖ ਤੋਂ ਹਰ ਇੱਕ ਨੂੰ ਗੁਰਮੁੱਖੀ (ਪੰਜਾਬੀ) ਦਾ ਅੱਖਰ ਗਿਆਨ ਜ਼ਰੂਰੀ ਦੱਸਿਆ। ਵਿਸ਼ੇਸ਼ ਕਰਕੇ ਵਿਆਹ ਸ਼ਾਦੀਆਂ ਪ੍ਰਤੀ ਜਿਸ ਸਿਧਾਂਤ ਨੂੰ ਸਤਿਗੁਰੂ ਰਾਮ ਸਿੰਘ ਨੇ 3 ਜੂਨ 1863 ਈ. ਨੂੰ ਅਮਲੀ ਰੂਪ ਦਿੱਤਾ, ਉਹ ਸੀ ਹਵਨ ਯੱਗ ਕਰ ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਚਾਰ ਲਾਵਾਂ ਉਚਾਰ, ਬਿਨਾ ਦਾਜ ਦਹੇਜ ਦੇ ਵਿਆਹ ਦੀ ਰਸਮ ਕਰਨੀ। ਇਸ ਸਿਧਾਂਤ ਨੂੰ ਨਾਮਧਾਰੀ ਆਨੰਦ ਮਰਿਆਦਾ ਦੀ ਸੰਗਿਆ ਦਿੱਤੀ ਗਈ। ਆਪ ਦੇ ਇਸ ਵਿਰਸੇ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਚੇਚੀ ਸੰਭਾਲ ਕੀਤੀ ਅਤੇ ਇਸ ਆਨੰਦ ਮਰਿਆਦਾ ਨੂੰ ਕਾਨੂੰਨੀ ਮਾਣਤਾ ਪ੍ਰਦਾਨ ਕਰਵਾਈ।

ਨਵੀਂ ਰੋਸ਼ਨੀ ਦੇ ਇਸ ਯੁੱਗ ਵਿੱਚ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਆਨੰਦ ਮਰਿਆਦਾ 'ਤੇ ਬੜੀ ਮੁਸਤੈਦੀ ਨਾਲ ਪਹਿਰਾ ਦੇ ਰਹੇ ਹਨ। 1963 ਈ. ਵਿੱਚ ਆਪ ਨੇ ਆਨੰਦ ਸ਼ਤਾਬਦੀ ਦਾ ਵੀ ਆਯੋਜਨ ਕੀਤਾ। ਦੁਨੀਆਂ ਭਰ ਦੇ ਪੱਤ੍ਰਕਾਰਾਂ ਰਾਹੀਂ ਸਤਿਗੁਰੂ ਰਾਮ ਸਿੰਘ ਦੇ ਇਸ ਸਿਧਾਂਤ ਨੂੰ ਦੁਨੀਆਂ ਦੇ ਕੋਨੇ ਕੋਨੇ ਵਿੱਚ ਪ੍ਰਚਾਰਤ ਕੀਤਾ ਗਿਆ।

ਅੱਜ ਦੀ ਜ਼ਰੂਰੀ ਲੋੜ ਪ੍ਰਚਾਰ ਮੀਡੀਆ ਪ੍ਰਤੀ ਵੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ੇਸ਼ ਧਿਆਨ ਕੇਂਦਰਤ ਰੱਖਿਆ ਹੈ। ਸਾਡੇ ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਚਲਾਏ ਸਪਤਾਹਿਕ ਅਖਬਾਰ ਨੂੰ ਆਪਣੀ ਰਹਿਨੁਮਾਈ ਦੇ ਕੇ ਰੋਜ਼ਾਨਾ ਕਰ ਦਿੱਤਾ। ਇਸ ਤਰ੍ਹਾਂ ਪ੍ਰਚਾਰ ਮੀਡੀਆ ਵਿੱਚ ਨਾਮਧਾਰੀ ਸਮਾਜ ਵੀ ਪਹਿਲੀ ਕਤਾਰ ਵਿੱਚ ਪਹੁੰਚ ਗਿਆ। ਇਸ ਤੋਂ ਇਲਾਵਾ ਆਪ ਸਮਾਜ ਦੇ ਹੋਰ ਪ੍ਰਚਾਰ ਮੀਡੀਆ 'ਤੇ ਵੀ ਉਚੇਚਾ ਧਿਆਨ ਦਿੰਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਪ੍ਰਚਾਰ ਮੀਡੀਆ 'ਸਤਿਜੁਗ' ਨੂੰ ਆਪ ਨੇ ਰਾਜਧਾਨੀ ਦਿੱਲੀ ਵਿਚੋਂ ਨਵੇਂ ਢੰਗ ਨਾਲ ਪ੍ਰਕਾਸ਼ਿਤ ਕਰਵਾਉਣਾ ਆਰੰਭ ਕਰ ਦਿੱਤਾ ਹੈ। ਇਹ 'ਸਤਿਜੁਗ' ਇਸ ਸਮੇਂ ਪੰਜਾਬੀ ਦੇ ਸਪਤਾਹਿਕ ਪਰਚਿਆਂ ਵਿੱਚ ਨੰਬਰ ਇੱਕ ਤੇ ਮੰਨਿਆ ਜਾ ਰਿਹਾ ਹੈ।

ਸਮਾਜ ਭਲਾਈ ਦੇ ਖੇਤਰ ਵਿੱਚ ਵਕਤ ਦੇ ਸਤਿਗੁਰੂ ਇੱਕ ਤਰ੍ਹਾਂ ਨਾਲ ਲੀਡਿੰਗ ਰੋਲ ਅਦਾ ਕਰ ਰਹੇ ਹਨ, ਦੀਨ ਅਤੇ ਦੁੱਖੀ ਦੀ ਹਰ ਹੀਲੇ ਮਦਦ ਕਰਦੇ ਹਨ। ਬਿਰਧ ਸ਼ਾਲਾਵਾਂ ਦਾ ਨਿਰਮਾਣ ਕੀਤਾ ਹੈ। ਸਰੀਰਕ ਤੰਦਰੁਸਤੀ ਹਿੱਤ ਸੇਵਾਵਾਂ ਉਪਲਬਧ ਕਰਵਾਉਂਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਆਧੁਨਿਕ ਤਕਨੀਕ ਦਾ ਵਿਸ਼ਵ ਪੱਧਰ ਦਾ ਹਸਪਤਾਲ ਕਾਇਮ ਕੀਤਾ ਹੈ। ਹਰ ਕਿਸੇ ਦੀ ਹਰ ਕਿਸਮ ਦੀ ਲੋੜ ਨੂੰ ਪੂਰਾ ਕਰਨ ਵਿੱਚ ਸਹਾਈ ਹੁੰਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਸਿਧਾਂਤਾਂ ਨੂੰ ਅਮਲ ਵਿੱਚ ਲਿਆ ਕੇ ਕ੍ਰਾਂਤੀਕਾਰੀ ਸੁਧਾਰ ਕਰ ਦਿੱਤੇ ਹਨ। ਆਪ ਸਮੇਂ ਦੀ ਪਰਿਵਰਤਨ ਸ਼ੀਲਤਾ ਨੂੰ ਸਨਮੁੱਖ ਰੱਖਦਿਆਂ ਤਰੀਕੇ ਨੂੰ ਵੀ ਪਰਿਵਰਤਨ ਸ਼ੀਲ ਰੱਖਦੇ ਹਨ। ਨਾਮਧਾਰੀ ਸਿੱਖ ਵੀ ਗੁਰੂ ਦੇ ਹੁਕਮ ਨੂੰ ਮਰਿਆਦਾ ਮੰਨਦੇ ਹਨ।

- ਐਸ.ਐਸ.ਮਨਧੀਰ

# ਨਾਮਧਾਰੀ ਸਮਾਜ ਦੇ 150 ਸਾਲ

ਨਾਮਧਾਰੀ ਸਮਾਜ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ 1816 ਈ. ਨੂੰ ਬਸੰਤ ਵਾਲੇ ਦਿਨ ਮਾਘ ਸੁਦੀ ਪੰਚਮੀ ਨੂੰ ਹੋਇਆ। ਉਨ੍ਹਾਂ ਦਾ ਅਸਲ ਪ੍ਰੋਗਰਾਮ ਜੋ ਉਨ੍ਹਾਂ ਨੇ ਰਾਜਨੀਤਕ, ਧਾਰਮਕ, ਸਮਾਜਕ, ਆਰਥਕ ਪਰਿਵਰਤਨ ਵਾਸਤੇ ਉਲੀਕਿਆ ਸੀ, ਉਸਦੀ ਸ਼ੁਰੂਆਤ 12 ਅਪ੍ਰੈਲ 1857 ਈ. ਨੂੰ ਕੀਤੀ। ਜਿਸਨੂੰ ਅੱਜ ਪੂਰੇ 150 ਸਾਲ ਹੋ ਗਏ ਹਨ। ਮਹਾਰਾਜਾ ਰਣਜੀਤ ਸਿੰਘ ਜੀ ਨੇ ਜੋ ਸਿੱਖ ਰਾਜ ਕਾਇਮ ਕੀਤਾ ਸੀ, ਇਸ ਦੌਰਾਨ ਉਸਦਾ ਵੀ ਅੰਤ ਹੋ ਗਿਆ ਸੀ। ਸਤਿਗੁਰੂ ਜੀ ਵੀ ਮਹਾਰਾਜਾ ਰਣਜੀਤ ਸਿੰਘ ਜੀ ਦੀ ਫੌਜ ਵਿੱਚ ਇੱਕ ਸੈਨਿਕ ਦੇ ਰੂਪ ਵਿੱਚ ਭਰਤੀ ਹੋਏ ਸਨ। ਫੌਜ ਵਿੱਚ ਰਹਿੰਦਿਆਂ ਸਤਿਗੁਰੂ ਜੀ ਫੌਜੀ ਜਰਨੈਲਾਂ ਤੇ ਫੌਜੀਆਂ ਦਾ ਕਰੈਕਟਰ ਵੇਖ ਕੇ ਅਨੁਭਵ ਕੀਤਾ ਕਿ ਸਿੱਖ ਰਾਜ ਦਾ ਵਕਤ ਥੋੜ੍ਹਾ ਰਹਿ ਗਿਆ ਹੈ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਖਾਲਸਾ ਪੰਥ ਦੀ ਬੁਨਿਆਦ 1699 ਈ. ਨੂੰ ਵਿਸਾਖੀ ਵਾਲੇ ਦਿਨ ਪੰਜਾਂ ਪਿਆਰਿਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਰੱਖੀ ਸੀ, ਉਹ ਵੀ ਖਤਮ ਹੋ ਰਹੀ ਸੀ। ਸਿੱਖਾਂ ਵਿੱਚ ਲੜਣ ਦੀ ਸਪਿਰਟ ਤਾਂ ਮਹਾਰਾਜਾ ਨੇ ਕਾਇਮ ਰੱਖੀ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਦੀ ਮਰਿਆਦਾ ਨੂੰ ਉਹ ਕਾਇਮ ਨਾ ਰੱਖ ਸਕੇ। ਸਿੱਟਾ ਇਹ ਨਿਕਲਿਆ ਕਿ ਖਾਲਸਾ ਪੰਥ ਬਹੁਤ ਪਛੜ ਗਿਆ। ਸਿੱਖੀ ਅਲੋਪ ਹੋ ਗਈ। ਗੁਰੂਆਂ ਦੀ ਰਚੀ ਹੋਈ ਬਾਣੀ ਅਲਮਾਰੀਆਂ ਵਿੱਚ ਬੰਦ ਪਈ ਸੀ। ਉਨ੍ਹਾਂ ਉਪਰ ਧੂਲ ਮਿੱਟੀ ਚੜ੍ਹਦੀ ਗਈ।

ਸਤਿਗੁਰੂ ਜੀ ਨੂੰ ਸਿੱਖ ਰਾਜ ਦੇ ਖਤਮ ਹੋ ਜਾਣ ਦਾ ਅਫਸੋਸ ਤਾਂ ਬਹੁਤ ਸੀ ਤੇ ਦੁੱਖ ਵੀ ਸੀ। ਉਨ੍ਹਾਂ ਨੇ ਆਪਣੇ ਢੰਗ ਨਾਲ ਗੁਰੂ ਸਾਹਿਬਾਨ ਦੀ ਮਰਿਆਦਾ ਨੂੰ ਫਿਰ ਕਾਇਮ ਕਰਨਾ ਚਾਹਿਆ। ਹਾਲਾਤ ਪਹਿਲਾਂ ਨਾਲੋਂ ਹੋਰ ਵਿਗੜ ਚੁੱਕੇ ਸਨ। ਹੁਣ ਇੱਕ ਨਵੇਂ ਸਾਮਰਾਜ ਨਾਲ ਟੱਕਰ ਦਾ ਮਸਲਾ ਪੈਦਾ ਹੋ ਚੁੱਕਾ ਸੀ।

ਅੰਗਰੇਜ਼ ਸਾਮਰਾਜ ਬੜਾ ਨੀਤੀਵਾਨ ਸੀ। ਕਈਆਂ ਦੇਸ਼ਾਂ ਉਪਰ ਪਹਿਲਾਂ ਹੀ ਕਬਜ਼ਾ ਕਰ ਚੁੱਕਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟਣ ਤੋਂ ਬਾਅਦ ਸਾਰੇ ਪੰਜਾਬ ਉਪਰ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਮਹਾਰਾਜਾ ਦੇ ਜਾਣ ਤੋਂ ਬਾਅਦ ਸਿੱਖ ਜਰਨੈਲ ਇੱਕ ਦੂਜੇ ਨਾਲ ਲੜਣ ਲੱਗ ਪਏ। ਅੰਗਰੇਜ਼ ਬੜਾ ਚਾਲਾਕ ਸੀ। ਉਨ੍ਹਾਂ ਨੇ ਕੁੱਝ ਜਗੀਰਾਂ ਵਗੈਰਾ ਦੇ ਕੇ ਸਭ ਨੂੰ ਰਾਜ਼ੀ ਕਰ ਲਿਆ। ਭਾਰਤ ਵਿੱਚ ਲਗਭਗ ਛੇ ਸੌ ਰਿਆਸਤਾਂ ਉਨ੍ਹਾਂ ਨੇ ਕਾਇਮ ਕਰ ਦਿੱਤੀਆਂ। ਆਪਣੇ ਰਾਜ ਨੂੰ ਮਜ਼ਬੂਤ ਕਰਨ ਲਈ ਉਨ੍ਹਾਂ ਦੇ ਮੋਢਿਆਂ ਉਪਰ ਬੰਦੂਕ ਰੱਖ ਦਿੱਤੀ ਤੇ ਆਪਣੇ ਰਾਜ ਨੂੰ ਹੋਰ ਸੁਖਾਲਿਆਂ ਕਰ ਲਿਆ।

1857 ਈ. ਵਿੱਚ ਅੰਗਰੇਜ਼ਾਂ ਨੂੰ ਭਾਰਤ ਵਿੱਚ ਤੇ ਖਾਸ ਕਰ ਦਿੱਲੀ ਯੂ.ਪੀ. ਦੇ ਰਾਜਿਆਂ ਮਹਾਰਾਜਿਆਂ ਦਾ ਸਾਹਮਣਾ ਕਰਨਾ ਪਿਆ। ਰਾਜਿਆਂ ਨੂੰ ਇਹ ਲੱਗਾ ਕਿ ਉਨ੍ਹਾਂ ਦੇ ਰਾਜ ਅਧਿਕਾਰ ਖੋਹੇ ਜਾ ਰਹੇ ਹਨ। ਰਾਜਿਆਂ ਨੇ ਆਪਣੇ ਸਿਪਾਹੀਆਂ ਨੂੰ ਹੁਕਮ ਕੀਤਾ ਕਿ ਆਪਣੇ ਅਧਿਕਾਰਾਂ ਦੀ ਰਖਵਾਲੀ ਵਾਸਤੇ ਲੜਿਆ ਜਾਵੇ। ਵੱਖ ਵੱਖ ਥਾਵਾਂ ਤੇ ਸਿਪਾਹੀਆਂ ਨੇ ਗਦਰ ਦੀ ਸ਼ਕਲ ਲੈ ਲਈ। ਪਰ ਅੰਗਰੇਜ਼ ਚੁਪ ਕਰਕੇ ਕਦੋਂ ਬੈਠਣ ਵਾਲਾ ਸੀ। ਅੰਗਰੇਜ਼ਾਂ ਨੇ ਗਦਰ ਕਰਨ ਵਾਲੇ ਸਿਪਾਹੀਆਂ ਨੂੰ ਚੁਣ ਚੁਣ ਕੇ ਮਾਰਨਾ ਸ਼ੁਰੂ ਕੀਤਾ। ਇਹ ਗਦਰ ਰਾਜਿਆਂ ਨੇ ਆਪਣੇ ਅਧਿਕਾਰ ਵਾਪਸ ਲੈਣ ਵਾਸਤੇ ਕੀਤਾ ਸੀ। ਇਸਨੂੰ ਅਸੀਂ ਕੌਮੀ ਲੜਾਈ ਨਹੀਂ ਕਹਿ ਸਕਦੇ ਤੇ ਨਾ ਸਮੁੱਚੇ ਭਾਰਤ ਦੀ ਆਜ਼ਾਦੀ ਦੀ ਲੜਾਈ ਕਹਿ ਸਕਦੇ ਹਾਂ। ਮੁਗਲਾਂ ਦਾ ਆਖਰੀ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਜਿੱਥੇ ਦਿੱਲੀ ਦਾ ਬਾਦਸ਼ਾਹ ਸੀ ਉਥੇ ਸੂਫ਼ੀ ਸੰਤ ਵੀ ਸੀ ਜਿਸ ਨੇ ਅੰਗਰੇਜ਼ਾਂ ਨਾਲ ਮੁਕਾਬਲਾ ਜ਼ਰੂਰ ਕਰਨਾ ਚਾਹਿਆ। ਪਰ ਅੰਗਰੇਜ਼ਾਂ ਨੇ ਬਹਾਦਰ ਸ਼ਾਹ ਜ਼ਫ਼ਰ ਨੂੰ ਗ੍ਰਿਫਤਾਰ ਕਰਕੇ ਬਰਮਾ ਦੇ ਰੰਗੂਨ ਕਿਲ੍ਹੇ ਵਿੱਚ ਨਜ਼ਰਬੰਦ ਕਰ ਦਿੱਤਾ।

ਮੁਗਲ ਬਾਦਸ਼ਾਹਾਂ ਦਾ ਵੀ ਇੱਕੋ ਇੱਕ ਉਦੇਸ਼ ਸੀ ਕਿ ਇਸਲਾਮ ਧਰਮ ਹੀ ਕਾਇਮ ਕਰਨਾ ਹੈ। ਗੁਰੂ ਨਾਨਕ ਨੂੰ ਬਾਬਰ ਰਾਜ ਵਿੱਚ ਜੇਲ੍ਹ ਅੰਦਰ ਚੱਕੀ ਤੱਕ ਪੀਹਣੀ ਪਈ। ਗੁਰੂ ਅਰਜਨ ਦੇਵ ਜੀ ਨੇ ਵੀ ਗੁਰੂ ਨਾਨਕ ਦੀ ਮਰਿਆਦਾ ਨੂੰ ਅੱਗੇ ਲਿਜਾਣ ਦਾ ਜਤਨ ਕੀਤਾ। ਮਹਾਨ ਬਾਣੀਆਂ ਦੀ ਰਚਨਾ ਏਨਾਂ ਨੇ ਆਪਣੇ ਸਮੇਂ ਕੀਤੀ। ਗੁਰੂ ਹਰਿਗੋਬਿੰਦ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਤਲਵਾਰ ਚੁੱਕਣੀ ਪਈ। ਗੁਰੂ ਗੋਬਿੰਦ ਸਿੰਘ ਜੀ ਨੂੰ ਏਨ੍ਹਾਂ ਨਾਲ ਟੱਕਰ ਲੈਣ ਵਾਸਤੇ ਆਪਣਾ ਸਾਰਾ ਸਰਬੰਸ ਵੀ ਵਾਰਨਾ ਪਿਆ। ਸਤਿਗੁਰੂ ਜੀ ਦੀ ਟੱਕਰ ਹੁਣ ਇੱਕ ਨਵੇਂ ਸਾਮਰਾਜ ਨਾਲ ਸੀ। ਏਨ੍ਹਾਂ ਨਾਲ ਨਿਪਟਣ ਲਈ ਸਤਿਗੁਰੂ ਜੀ ਨੇ ਆਪਣਾ ਪੂਰਾ ਪ੍ਰੋਗਰਾਮ ਤਿਆਰ ਕਰ ਲਿਆ। ਆਪਣੀ ਜਥੇਬੰਦੀ ਦੀ 1857 ਈ. ਦੀ ਵਿਸਾਖੀ ਵਾਲੇ ਦਿਨ ਨੀਂਹ ਰੱਖ ਦਿੱਤੀ। ਪਹਿਲਾ ਕੰਮ ਉਸ ਸਿੱਖੀ ਨੂੰ ਸੁਰਜੀਤ ਕਰਨਾ ਸੀ ਜਿਸਦਾ ਅਰੰਭ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਬੜੀ ਗਹਿਰਾਈ ਨਾਲ ਏਨਾਂ ਸਾਰੇ ਹਾਲਾਤਾਂ ਦਾ ਚਿੰਤਨ ਕੀਤਾ। ਸਤਿਗੁਰੂ ਜੀ ਦੇ ਪ੍ਰੋਗਰਾਮ ਵਿੱਚ ਕੋਈ ਹਥਿਆਬੰਦ ਲੜਾਈ ਨਹੀਂ ਸੀ। ਧਾਰਮਕ ਤੌਰ ਤੇ ਇੱਕ ਅਕਾਲ ਪੁਰਖ ਦਾ ਨਾਮ ਜਪਣ ਤੇ ਆਤਮਕ ਬਲ ਨੂੰ ਮਜ਼ਬੂਤ ਕਰਨ ਦਾ ਕੰਮ ਹੀ ਸਾਹਮਣੇ ਰੱਖਿਆ। ਗੁਰੂ ਸਾਹਿਬਾਂ ਦੀਆਂ ਬਾਣੀਆਂ ਦਾ ਬਾਕਾਇਦਾ ਪਾਠ ਕਰਨ ਦਾ ਪ੍ਰਚਾਰ ਕੀਤਾ।

ਸਮਾਜ ਬਹੁਤ ਸਾਰੀਆਂ ਕੁਰੀਤੀਆਂ ਤੇ ਬੁਰਾਈਆਂ ਦਾ ਸ਼ਿਕਾਰ ਹੋ ਚੁੱਕਾ ਸੀ। ਬੁਰਾਈਆਂ ਨੂੰ ਦੂਰ ਕਰਨ ਅਤੇ ਮਾਸ ਸ਼ਰਾਬ ਤੇ ਨਸ਼ਾ ਕਰਨ ਵਾਲੀਆਂ ਵਸਤੂਆਂ ਤੋਂ ਬਚਣ ਦਾ ਉਪਦੇਸ਼ ਦਿੱਤਾ। ਜੂਨ 1863 ਈ. ਵਿੱਚ ਫਿਰੋਜਪੁਰ ਜਿਲੇ ਦੇ ਪਿੰਡ ਖੋਟੇ ਵਿੱਚ ਸਮੂਹਕ ਵਿਆਹ ਕਰਕੇ ਇੱਕ ਵੱਖਰੀ ਕਿਸਮ ਦਾ ਆਦਰਸ਼ ਪੇਸ਼ ਕੀਤਾ। ਸਿਆਸੀ ਪੱਖ ਤੋਂ ਪਿੰਡਾਂ ਵਿੱਚ ਪੰਚਾਇਤਾਂ ਕਾਇਮ ਕੀਤੀਆਂ। ਅੰਗਰੇਜ਼ਾਂ ਨੂੰ ਬਾਹਰ ਕੱਢਣ ਵਾਸਤੇ ਏਨਾਂ ਦੇ ਹਰ ਕੰਮ ਦਾ ਬਾਈਕਾਟ ਕੀਤਾ। ਅੰਗਰੇਜ਼ਾਂ ਦੇ ਰਾਜ ਕਰਨ ਦਾ ਰਾਜ਼ ਸਤਿਗੁਰੂ ਜੀ ਨੇ ਲੱਭ ਲਿਆ ਸੀ। ਈਸਟ ਇੰਡੀਆ ਕੰਪਨੀ ਦੇ ਨਾਮ ਨਾਲ ਅੰਗਰੇਜ਼ ਭਾਰਤ ਵਿੱਚ ਦਾਖਲ ਹੋਇਆ ਸੀ। ਇਸਦਾ ਉਦੇਸ਼ ਆਪਣੇ ਵਪਾਰ ਦਾ ਵਾਧਾ ਕਰਨਾ ਸੀ। ਸਤਿਗੁਰੂ ਜੀ ਨੇ ਅੰਗਰੇਜ਼ਾਂ ਦੇ ਕਲ ਕਾਰਖਾਨਿਆਂ ਵਿੱਚ ਤਿਆਰ ਕੀਤੀਆਂ ਵਸਤੂਆਂ ਦਾ ਸੰਪੂਰਨ ਬਾਈਕਾਟ ਦਾ ਨਾਅਰਾ ਦਿੱਤਾ। 22 ਸੂਬੇ ਵੱਖ ਵੱਖ ਸ਼ਹਿਰਾਂ ਵਿੱਚ ਕਾਇਮ ਕਰ ਦਿੱਤੇ। ਸਤਿਗੁਰੂ ਜੀ ਨੇ ਆਪਣੇ ਸਮੇਂ ਇੱਕ ਤਰ੍ਹਾਂ ਪੈਰਲਲ (ਸਮਾਨਾਂਤਰ) ਸਰਕਾਰ ਹੀ ਕਾਇਮ ਕਰ ਲਈ ਸੀ।

ਅੰਗਰੇਜ਼ ਵੀ ਬੜਾ ਨੀਤੀਵਾਨ ਸੀ। ਉਸਨੇ ਨਾਮਧਾਰੀ ਲਹਿਰ ਨੂੰ ਦਬਾਉਣ ਵਾਸਤੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਨੂੰ ਵਰਤਿਆ। ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਅੰਦਰ ਗਊ ਹੱਤਿਆ ਬੰਦ ਕਰ ਦਿੱਤੀ ਸੀ। ਅੰਗਰੇਜ਼ਾਂ ਨੇ ਗਊ ਹੱਤਿਆ ਫਿਰ ਚਾਲੂ ਕਰ ਦਿੱਤੀ। ਥਾਂ-ਥਾਂ ਬੁੱਚੜਖਾਨੇ ਖੋਲ੍ਹ ਦਿੱਤੇ। ਸਤਿਗੁਰੂ ਜੀ ਦੇ ਸਿੱਖਾਂ ਨੂੰ ਬੁੱਚੜ ਖਾਨੇ ਖੋਲ੍ਹਣ ਦੀ ਗੱਲ ਚੰਗੀ ਨਾ ਲੱਗੀ। ਸਤਿਗੁਰੂ ਜੀ ਦੀ ਆਗਿਆ ਤੋਂ ਬਿਨਾ ਉਹ ਬੁੱਚੜਾਂ ਨੂੰ ਮਾਰ ਕੇ ਫਾਂਸੀ ਚੜ੍ਹ ਗਏ। ਮਲੇਰ ਕੋਟਲੇ ਦੇ ਰਕੜ ਮੈਦਾਨ ਵਿੱਚ 66 ਨਾਮਧਾਰੀ ਸਿੱਖਾਂ ਨੂੰ ਤੋਪਾਂ ਨਾਲ ਉਡਾ ਦਿੱਤਾ ਗਿਆ। 17-18 ਜਨਵਰੀ 1872 ਈ. ਨੂੰ ਮਲੇਰ ਕੋਟਲੇ ਦਾ ਸਾਕਾ ਹੋਇਆ ਤੇ 17-18 ਜਨਵਰੀ ਦੀ ਰਾਤ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਕਰਕੇ ਬਰਮਾ ਵਿਖੇ ਰੰਗੂਨ ਦੇ ਕਿਲ੍ਹੇ ਵਿੱਚ ਨਜ਼ਰਬੰਦ ਕਰ ਦਿੱਤਾ, ਜਿੱਥੇ ਬਹਾਦਰ ਸ਼ਾਹ ਜ਼ਫ਼ਰ ਨੂੰ ਨਜ਼ਰਬੰਦ ਕੀਤਾ ਸੀ। ਹੈਡ ਕੁਆਰਟਰ ਸ੍ਰੀ ਭੈਣੀ ਸਾਹਿਬ ਵਿਖੇ 1872 ਈ. ਵਿੱਚ ਪੁਲਿਸ ਚੌਕੀ ਬਿਠਾ ਦਿੱਤੀ ਗਈ ਜਿਹੜੀ 1923 ਈ. ਵਿੱਚ ਜਾ ਕੇ ਹਟਾਈ ਗਈ। ਪੰਜਾਹ ਸਾਲ ਦੇ ਸਮੇਂ ਵਿੱਚ ਨਾਮਧਾਰੀ ਸਿੱਖਾਂ ਨੂੰ ਆਪਸ ਵਿੱਚ ਮਿਲਣ ਵੀ ਨਾ ਦਿੱਤਾ ਜਾਂਦਾ।

ਪੰਜਾਹ ਸਾਲ ਬਾਅਦ ਜਾ ਕੇ ਮਹਾਤਮਾ ਗਾਂਧੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ ਨੂੰ ਲੈ ਕੇ ਭਾਰਤ ਨੂੰ ਆਜ਼ਾਦ ਕਰਨ ਦਾ ਅੰਦੋਲਨ ਅਰੰਭ ਕੀਤਾ। ਸੋ ਇਸ ਦੌਰਾਨ ਭਾਰਤ ਨੂੰ ਆਜ਼ਾਦ ਕਰਾਉਣ ਲਈ ਕਈ ਅੰਦੋਲਨ ਸ਼ੁਰੂ ਹੋਏ। 1914 ਈ. ਵਿੱਚ ਗਦਰੀ ਬਾਬਿਆਂ ਦੀ ਲਹਿਰ ਹੋਂਦ ਵਿੱਚ ਆਈ। ਇਸ ਲਹਿਰ ਦੇ ਮੋਢੀ ਬਾਬਾ ਸੋਹਨ ਸਿੰਘ ਭਕਨਾ ਸਨ, ਜਿਸ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਅਸੂਲਾਂ ਤੋਂ ਪ੍ਰੇਰਨਾ ਮਿਲੀ ਸੀ। ਉਸ ਤੋਂ ਬਾਅਦ ਸ਼ਹੀਦੇ ਆਜ਼ਮ ਸ੍ਰਦਾਰ ਭਗਤ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਤੋਂ ਪ੍ਰੇਰਨਾ ਮਿਲੀ।

ਇਹ ਇੱਕ ਹਕੀਕਤ ਹੈ ਕਿ ਅੰਗਰੇਜ਼ਾਂ ਦੇ ਖਿਲਾਫ ਭਾਰਤ ਨੂੰ ਆਜ਼ਾਦ ਕਰਾਉਣ ਦਾ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਪਹਿਲਾ ਅੰਦੋਲਨ ਸੀ। ਪੰਜਾਬ ਦੇ ਇਤਿਹਾਸਕਾਰਾਂ ਨੇ ਖੋਜ ਕਰਨ ਉਪਰੰਤ ਇਸ ਗੱਲ ਨੂੰ ਪਰਵਾਨ ਕੀਤਾ ਹੈ। ਭਾਵੇਂ ਭਾਰਤ ਦੀਆਂ ਦੂਸਰੀਆਂ ਭਾਸ਼ਾਵਾਂ ਦੇ ਇਤਿਹਾਸਕਾਰ ਆਪਣੇ ਇਤਿਹਾਸ ਵਿੱਚ 1857 ਈ. ਦੇ ਗਦਰ ਨੂੰ ਭਾਰਤ ਦੀ ਆਜ਼ਾਦੀ ਵਾਸਤੇ ਪਹਿਲਾ ਗਦਰ ਦੱਸਦੇ ਹਨ।

ਇਸ ਸਾਰੇ ਇਤਿਹਾਸ ਦੇ ਸੰਦਰਭ ਵਿੱਚ ਅੱਜ ਕੁੱਝ ਸਵਾਲ ਸਾਡੇ ਸਾਹਮਣੇ ਹਨ, ਜਿਵੇਂ ਕਿ ਭਾਰਤ ਦੀ ਪਾਰਲੀਮੈਂਟ ਵਿੱਚ ਮਾਣਯੋਗ ਸਪੀਕਰ ਸ੍ਰੀ ਸੋਮਨਾਥ ਚਟਰਜੀ ਨੇ ਇੱਕ ਬੈਠਕ 1857 ਈ. ਦੇ ਗਦਰ ਨੂੰ ਯਾਦ ਕਰਨ ਲਈ ਬੁਲਾਈ ਹੈ। ਇਸ ਬੈਠਕ ਵਿੱਚ ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੇ ਹੋਰ ਪਾਰਟੀਆਂ ਦੇ ਮੁੱਖੀ ਲੀਡਰ ਹਿੱਸਾ ਲੈ ਰਹੇ ਹਨ। ਇਸ ਸਬੰਧ ਵਿੱਚ ਫਿਲਹਾਲ ਨਾਮਧਾਰੀ ਅੰਦੋਲਨ ਜਾਂ ਨਾਮਧਾਰੀ ਸਮਾਜ ਬਾਰੇ ਕੋਈ ਜ਼ਿਕਰ ਨਹੀਂ ਆਇਆ ਹੈ। ਇਸ ਤੋਂ ਇਲਾਵਾ ਨਾਮਧਾਰੀ ਸਮਾਜ ਦੇ ਨੁਮਾਇੰਦਿਆਂ ਨੂੰ ਸ਼ਾਮਲ ਹੋਣ ਦਾ ਸੱਦਾ ਵੀ ਦਿੱਤਾ ਗਿਆ ਹੈ ਕਿ ਨਹੀਂ। ਪਾਰਲੀਮੈਂਟ ਵਿੱਚ ਇਸ ਸਮੇਂ ਨਾਮਧਾਰੀ ਸਮਾਜ ਦਾ ਕੋਈ ਨੁਮਾਇੰਦਾ ਵੀ ਨਹੀਂ ਹੈ। ਆਪਣੇ ਪੱਧਰ ਤੇ ਸ੍ਰੀ ਭੈਣੀ ਸਾਹਿਬ ਵਿਖੇ 150 ਸਾਲਾਂ ਸਮਾਗਮ ਜ਼ਰੂਰ ਮਨਾਇਆ ਜਾ ਰਿਹਾ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਉਦੇਸ਼ ਓਨਾ ਚਿਰ ਪੂਰਾ ਨਹੀਂ ਹੁੰਦਾ ਜਦ ਤੱਕ ਗਊ ਤੇ ਗਰੀਬ ਦੇ ਗਲੇ ਉਪਰ ਛੁਰੀ ਚੱਲ ਰਹੀ ਹੈ। ਸਤਿਗੁਰੂ ਜੀ ਨੇ ਨਾਮਧਾਰੀ ਸਮਾਜ ਦੀ ਨੀਂਹ ਰੱਖਣ ਸਮੇਂ ਸਫੇਦ ਝੰਡਾ ਝੁਲਾਇਆ ਸੀ ਜੋ ਸ਼ਾਂਤੀ ਸਥਾਪਤ ਕਰਨ ਦਾ ਪ੍ਰਤੀਕ ਸੀ। ਇਸ ਤੋਂ ਇਲਾਵਾ ਅੱਜ ਵੀ ਦੇਸ਼ ਦੀ ਕਰੀਬਨ 33 ਕਰੋੜ ਦੀ ਆਬਾਦੀ ਗਰੀਬੀ ਦੀ ਰੇਖਾ ਤੋਂ ਹੇਠਾਂ ਦਾ ਜੀਵਨ ਬਸਰ ਕਰ ਰਹੀ ਹੈ। ਭਾਵੇਂ ਪ੍ਰਧਾਨ ਮੰਤਰੀ ਦਾ ਮਨੋਰਥ ਗਰੀਬੀ ਨੂੰ ਮਿਟਾਉਣ ਵਾਸਤੇ ਸ਼ਾਂਤੀ ਨੂੰ ਕਾਇਮ ਕਰਨ ਲਈ ਵਿਕਾਸ ਦੇ ਕੰਮਾਂ ਨੂੰ ਸਫਲ ਬਣਾਉਣ ਲਈ ਬਾਹਰ ਦੀਆਂ ਕੰਪਨੀਆਂ ਨੂੰ ਭਾਰਤ ਅੰਦਰ ਪੈਸਾ ਲਾਉਣ ਵਾਸਤੇ ਜ਼ੋਰ ਦੇਣਾ ਹੈ। ਪਰ ਫਿਲਹਾਲ ਨਾ ਤਾਂ ਦੇਸ਼ ਅੰਦਰ ਸ਼ਾਂਤੀ ਹੈ ਤੇ ਨਾ ਅਜੇ ਗਰੀਬਾਂ ਨੂੰ ਕੋਈ ਰਾਹਤ ਮਿਲਣ ਵਾਲੀ ਹੈ। ਜ਼ਰਖੇਜ਼ ਜ਼ਮੀਨਾਂ ਲੈ ਕੇ ਇੰਡਸਟਰੀ ਦੀ ਉਸਾਰੀ ਕਰਨ ਦੀ ਗੱਲ ਵੀ ਸਮਝ ਨਹੀਂ ਆਉਂਦੀ। ਹਜ਼ਾਰਾਂ ਲੱਖਾਂ ਏਕੜ ਜ਼ਮੀਨ ਭਾਰਤ ਦੇ ਬਹੁਤ ਸਾਰੇ ਰਾਜਾਂ ਵਿੱਚ ਪਈ ਹੋਈ ਹੈ। ਜ਼ਬਰਨ ਜ਼ਮੀਨਾਂ ਕਿਉਂ ਖੋਹੀਆਂ ਜਾ ਰਹੀਆਂ ਹਨ ?

ਜਦ ਤੱਕ ਗਊ ਤੇ ਗਰੀਬ ਦੇ ਗਲੇ ਤੋਂ ਛੁਰੀ ਨਹੀਂ ਉਤਰਦੀ ਤੇ ਸ਼ਾਂਤੀ ਦਾ ਵਾਤਾਵਰਨ ਪੈਦਾ ਨਹੀਂ ਹੁੰਦਾ। ਤਦ ਤੱਕ ਅਸੀਂ ਸਮਝਦੇ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਮਿਸ਼ਨ ਅਜੇ ਅਧੂਰਾ ਹੈ।

- ਡਾ. ਅਮਰ ਭਾਰਤੀ

# ਸੱਚ ਦੀ ਪੁਨਰ ਸਥਾਪਨਾ

*''ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤਰੀ ਭੂਮੀ ਨੂੰ ਸੁਤੰਤ੍ਰਤਾ ਦਿਵਾਣ ਲਈ ਅੱਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਸ਼ਾਲੀ ਪਰੀਸ਼੍ਰਮ ਕੀਤਾ, ਉਸਦੀ ਮਹਾਨਤਾ ਤੋਂ ਕੋਈ ਵੀ ਹਿੰਦੁਸਤਾਨੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪ ਦੇ ਦਿਖਾਏ ਹੋਏ ਰਸਤੇ ਨੂੰ ਅਖਤਿਆਰ ਕਰਕੇ ਸ਼ਾਨਦਾਰ ਕਾਮਯਾਬੀਆਂ ਪ੍ਰਾਪਤ ਕੀਤੀਆਂ ਹਨ ਅਤੇ 75 ਸਾਲਾਂ ਦੇ ਲਗਭਗ ਸਮਾਂ ਗੁਜਰਨ ਦੇ ਉਪਰੰਤ ਵੀ ਉਹ ਪ੍ਰੋਗਰਾਮ ਪੁਰਾਣਾ ਨਹੀਂ ਹੋਇਆ, ਜਿਸਨੂੰ ਅਮਲੀ ਸ਼ਕਲ ਦੇਣ ਨਮਿੱਤ ਆਪ ਨੂੰ ਕਠਿਨ ਘਾਲਣਾ ਘਾਲਣੀ ਪਈ। ਮੈਨੂੰ ਵਿਸ਼ਵਾਸ ਹੈ ਕਿ ਜੇਕਰ ਸਿੱਖ ਮਾਤਰ ਉਸ ਮਾਰਗ ਉਤੇ, ਜੋ ਆਪ ਨੇ ਵਿਖਾਇਆ ਸੀ, ਚੱਲ ਪਵੇ ਤਾਂ ਹਿੰਦੁਸਤਾਨ ਦੇ ਸੁਤੰਤਰਤਾ ਯੁੱਧ ਵਿੱਚ ਬੇਹੱਦ ਸਰਗਰਮੀ ਪੈਦਾ ਹੋ ਜਾਵੇ ਅਤੇ ਅਜਬ ਨਹੀਂ ਕਿ ਸਿੱਖਾਂ ਦੀ ਅਜਮਾਈ ਹੋਈ ਵੀਰਤਾ ਦੇ ਸਦਕਾ, ਇਸ ਸ਼ਾਨਦਾਰ ਰਵਾਇਤਾਂ ਵਾਲੇ ਦੇਸ਼ ਦੀਆਂ ਜੰਜੀਰਾਂ ਬਹੁਤ ਛੇਤੀ ਟੁੱਟ ਜਾਣ।''*

*-(ਸੰਮਤ 1994, ਪੰਡਤ ਜਵਾਹਰ ਲਾਲ ਨਹਿਰੂ)*

1857 ਤੋਂ 1872 ਈ. ਤੱਕ ਦਾ ਪੰਜਾਬ ਇੱਕ ਅਜਿਹੀ ਹਾਲਤ ਵਿਚੋਂ ਲੰਘਿਆ, ਜਿਹੜੀ ਆਪਣੇ ਇਤਿਹਾਸ ਦੇ ਪੱਖ ਤੋਂ ਬਿਲਕੁਲ ਅਨੋਖੀ ਸੀ। ਇੱਕ ਬੰਨੇ ਅੰਗਰੇਜ਼ ਆਪਣਾ ਤਸੱਲਤ ਜਮਾਉਣ ਦੀਆਂ ਕੋਸ਼ਿਸ਼ਾਂ ਕਰ ਰਹੇ ਸਨ ਅਤੇ ਰਾਜਾ ਰਣਜੀਤ ਸਿੰਘ ਦੇ ਰਾਜ ਦੇ ਰਸੂਖ ਵਾਲੇ ਰਈਸ, ਸਰਦਾਰ, ਰਾਣੇ ਰਜਵਾੜੇ ਉਸਦੀ ਸਹਾਇਤਾ ਕਰ ਰਹੇ ਸਨ - ਦੂਜੇ ਬੰਨੇ ਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸੇ ਦੀ ਪੁਨਰ ਸਾਜਨਾ ਕਰਕੇ ਧਰਮ ਤੇ ਰਾਜਨੀਤੀ ਨੂੰ ਪਹਿਲੀ ਵਾਰੀ ਸਿੱਖ ਇਤਿਹਾਸ ਵਿੱਚ ਇੱਕਠਿਆਂ ਚਲਾਉਣ ਦਾ ਵਡੇਰਾ ਕਾਰਜ ਅਰੰਭ ਕੀਤਾ ਅਤੇ ਧਰਮ ਦੇ ਉਥਾਨ ਤੇ ਅੰਗਰੇਜ਼ਾਂ ਨੂੰ ਦੇਸੋਂ ਕੱਢਣ ਦਾ ਜਤਨ ਅਰੰਭ ਦਿੱਤਾ। ਆਪ ਦੇ ਸਾਹਮਣੇ ਕੇਵਲ ਧਰਮ ਤੇ ਆਜ਼ਾਦੀ ਦੀ ਪੁਨਰ ਸਥਾਪਨਾ ਦਾ ਸਰਬ ਸਾਂਝਾ ਕੰਮ ਸੀ, ਛੇਵੇਂ ਤੇ ਦਸਵੇਂ ਗੁਰੂਆਂ ਵਾਂਗ ਆਪਣੇ ਪੂਜ ਪਿਤਾ ਸਤਿਗੁਰੂਆਂ ਦੀਆਂ ਸ਼ਹੀਦੀਆਂ ਦਾ ਬਦਲਾ ਚੁਕਾਉਣ ਵਰਗੀ ਕੋਈ ਗੱਲ ਨਹੀਂ।

ਰਣਜੀਤ ਸਿੰਘ ਦੇ ਰਾਜ ਸਮੇਂ ਹੀ ਉਸ ਦੀ ਰੀਸੋ ਰੀਸੀ ਸਿੱਖ ਸਾਰੇ ਐਬਾਂ ਦੇ ਸਰਈ ਬਣ ਚੁੱਕੇ ਸਨ ਅਤੇ ਇਖ਼ਲਾਕੀ ਪੱਖ ਤੋਂ ਉਨ੍ਹਾਂ ਦਾ ਬੁਰੀ ਤਰ੍ਹਾਂ ਪਤਨ ਹੋ ਚੁੱਕਾ ਸੀ, ਨਾ ਭਲੇ ਬੁਰੇ ਦਾ ਵਿਚਾਰ ਰਿਹਾ ਸੀ, ਨਾ ਜਿੰਦਗੀ ਦੀਆਂ ਨਰੋਈਆਂ ਕਦਰਾਂ ਦਾ ਅਹਿਸਾਸ। ਅਜਿਹੀ ਹਾਲਤ ਵਿੱਚ ਗੁਰੂ ਰਾਮ ਸਿੰਘ ਨੇ ਸਿੱਖਾਂ ਨੂੰ ਸਾਰੀਆਂ ਬੁਰਾਈਆਂ ਤੋਂ ਉਭਾਰਿਆ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਇਸ ਬਾਰੇ ਲਿਖਦੇ ਹਨ :

''ਵਿਸ਼ਯ ਅਗਨਿ ਕਰਿ ਤਪਤ ਰਿਦੈ ਜਿਸ ਨਾਮਾਮ੍ਰਿਤ ਦੇ ਠਾਰੇ।
ਗੁਰੂ ਮਤ ਦੇ ਅਨੁਰਾਗੀ ਕੀਤੇ ਪਾਮਰ ਪਾਪੀ ਭਾਰੇ ॥
ਭੰਗ ਸ਼ਰਾਬ ਅਫੀਮ ਛੁਡਾ ਕੇ ਨਸ਼ਾ ਪ੍ਰੇਮ ਦਾ ਦਿੱਤਾ।
ਮੰਗ ਖਾਣ ਨੂੰ ਖੰਡਨ ਕੀਤਾ ਦੱਸ ਧਰਮ ਦਾ ਕਿੱਤਾ ॥
ਫੁਟ ਈਰਖਾ ਵੈਰ ਭਾਵ ਅਰ ਨਫਰਤ ਮਨੋਂ ਹਟਾਈ।
ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ ਕਰ ਸਿੱਖਾਂ ਚਿਤ ਵਸਾਈ ॥
ਭੁੱਖਾ ਨੰਗਾ ਰੋਗੀ ਸੋਗੀ ਜੋ ਸਰਨੀ ਚਲ ਆਵੇ।
ਹੋਇ ਤ੍ਰਿਪਤ ਅਰ ਪਰਮ ਅਨੰਦੀ ਜੀਵਨ ਸਰਸ ਬਿਤਾਵੇ ॥
ਸਿੱਖੀ ਬਾਗ਼ ਖ਼ਿਜ਼ਾਂ ਜਦ ਗ੍ਰਸਿਆ ਭਯੋ ਪਤ੍ਰ ਬਿਨ ਸਾਯਾ।
ਰੂਪ ਬਸੰਤ ਧਾਰ ਕੇ ਬਾਬਾ ਦਿਨ ਬਸੰਤ ਦੇ ਆਇਆ ॥
ਰੋਹੀ ਵਿੱਚ ਗੁਲਜ਼ਾਰ ਲਗਾਈ ਸਿਮਰਨ ਸਰਿਤ ਵਹਾਕੇ।
ਪ੍ਰੇਮੀ ਭੌਰ ਹੋਇ ਮਸਤਾਨੇ ਪਾਣ ਘੁਮੇਰੀ ਆ ਕੇ ॥
ਬਾਲ ਅਵਸਥਾ ਵਿੱਚ 'ਬ੍ਰਿਜੇਸ਼' ਨੇ ਅਦਭੁਤ ਮੂਰਤੀ ਚੀਨੀ।
ਸਿਰ ਤੇ ਖੰਡਾ ਹੱਥ ਸਿਮਰਨੀ ਚੜ੍ਹਿਆ ਬਾਂਕੀ 'ਚੀਨੀ'
ਜਿਸਦੀ ਮਿਠੀ ਬਾਣੀ ਅਗੇ ਫਿਕੀ ਲੱਗੇ ਚੀਨੀ।
ਦਰਸ਼ਨ ਕਰਕੇ ਨੇਤ੍ਰ ਵਿਗਸਦੇ ਜਿਉ ਰਵਿ ਪਿਖ ਗੁਲ ਚੀਨੀ ॥''

ਗੁਰੂ ਰਾਮ ਸਿੰਘ ਜੀ ਨੇ ਜਿੱਥੇ ਇੱਕ ਬੰਨੇ ਨਾਮ ਜਪਣ, ਗੁਰਬਾਣੀ ਪੜ੍ਹਣ, ਸਣਕੇਸੀ ਇਸ਼ਨਾਨ ਕਰਨ, ਕਿਰਤ ਕਰਕੇ ਵੰਡ ਛਕਣ ਅਤੇ ਸੁੱਚ-ਸੋਧ ਵਾਲਾ ਧਾਰਮਕ ਜੀਵਨ ਜੀਉਣ ਦੀ ਲੋਕਾਂ ਨੂੰ ਪ੍ਰੇਰਨਾ ਦਿੱਤੀ, ਉਥੇ ਸਮਾਜਕ ਪੱਖ ਤੋਂ ਚੋਰੀ, ਯਾਰੀ, ਵੇਸ਼ਵਾ ਗਮਨ, ਕੁੜੀਆਂ ਮਾਰਨ, ਕੁੜੀਆਂ ਦਾ ਵੱਟਾ ਕਰਨ, ਸ਼ਰਾਬ-ਮਾਸ, ਫੀਮ, ਭੰਗ, ਪੋਸਤ ਆਦਿ ਨਸ਼ਿਆਂ ਦੀ ਮਨਾਹੀ ਕੀਤੀ। ਇਸਦੇ ਨਾਲ ਹੀ ਵਿਧਵਾ ਵਿਆਹ ਦਾ ਚਲਣ ਕਰਕੇ ਸਮਾਜਕ ਜ਼ਿੰਦਗੀ ਵਿੱਚ ਸੜਿਆਂਦ ਨੂੰ ਦੂਰ ਕਰਨ ਦਾ ਜਤਨ ਕੀਤਾ। ਬ੍ਰਾਹਮਣੀ ਕਰਮ-ਕਾਂਡ ਵਾਲੇ ਉਜਾੜੇ ਭਰੇ ਵਿਆਹਾਂ ਨੂੰ ਰੋਕ ਕੇ ਵਿਆਹ ਦੀ ਅਨੰਦ ਰੀਤੀ ਪ੍ਰਚਲਤ ਕੀਤੀ ਤੇ ਲੋਕ-ਜੀਵਨ ਨੂੰ ਅਤਿ ਸਿੱਧਾ-ਸਰਲ ਅਤੇ ਸਾਦੇ ਢੰਗ ਨਾਲ ਜੀਉਣ ਦਾ ਰਾਹ ਦੱਸਿਆ।

ਜ਼ਿੰਦਗੀ ਦੇ ਧਾਰਮਕ ਅਤੇ ਸਮਾਜਕ ਖੇਤਰ ਵਿੱਚ ਬੁਨਿਆਦੀ ਤਬਦੀਲੀਆਂ ਦਾ ਚਲਣ ਕਰਨ ਦੇ ਨਾਲ-ਨਾਲ ਹੀ ਆਪ ਨੇ ਉਸ ਵੇਲੇ ਦੇ ਤਾਜ਼ੇ ਤਾਜ਼ੇ ਫੱਟ ਖਾਧੇ, ਦੁਖਦੇ ਸਿਆਸੀ ਅੰਗ ਨੂੰ ਵੀ ਛੇੜਿਆ।

ਲੰਮੇ ਸਮੇਂ ਦੀ ਲੁੱਟ-ਮਾਰ, ਮਾਰ ਧਾੜ ਤੇ ਲੜਾਈਆਂ ਭਰੀ ਅਨਿਸਚਿਤ ਜੀਵਨ ਯਾਤਰਾ ਵਿੱਚ ਜਦੋਂ ਪੰਜਾਬ ਦੇ ਲੋਕਾਂ ਨੂੰ ਸਥਿਰਤਾ ਭਰਿਆ ਅੰਗਰੇਜ਼ੀ ਰਾਜ ਮਿਲਿਆ ਤਾਂ ਉਨ੍ਹਾਂ ਨੇ ਤਸੱਲੀ ਅਨੁਭਵ ਕੀਤੀ ਸੀ, ਕਿਉਂਕਿ ਨਿੱਤ ਦੀ ਉਥਲ-ਪੁਥਲ ਤੋਂ ਲੋਕ ਤੰਗ ਪਏ ਹੋਏ ਕਿਸੇ ਵੀ ਸਥਿਰਤਾ ਭਰੀ ਤਬਦੀਲੀ

ਨੂੰ ਜਿਉ ਆਇਆਂ ਆਖਣ ਲਈ ਤਿਆਰ ਸਨ। ਇਸੇ ਲਈ ਉਨ੍ਹਾਂ ਨੇ ਹਰ ਖੇਤਰ ਵਿੱਚ ਅੰਗਰੇਜ਼ਾਂ ਦੀ ਮਦਦ ਕੀਤੀ ਤੇ ਉਨ੍ਹਾਂ ਨੂੰ ਬਚਾਇਆ। ਪਰ ਮਹਾਪੁਰਖਾਂ ਦੀ ਭੂਤ ਵਰਤਮਾਨ ਤੇ ਭਵਿੱਖ ਉਤੇ ਬਰਾਬਰ ਸਜਗ ਦ੍ਰਿਸ਼ਟੀ ਹੁੰਦੀ ਹੈ। ਉਨ੍ਹਾਂ ਲਈ ਪਰ-ਅਧੀਨਤਾ ਰਾਹੀਂ ਮਿਲਦਾ ਅਮਨ ਚੈਨ ਸੂਲਾਂ ਦੀ ਸੇਜ ਵਾਂਗ ਹੁੰਦਾ ਹੈ। ਇਸੇ ਲਈ ਉਹ ਕੌਮਾਂ ਨੂੰ ਦੁੱਖ ਸਹਿਣ ਲਈ ਤਿਆਰ ਕਰਕੇ ਵੀ ਉਨ੍ਹਾਂ ਨੂੰ ਆਪੇ ਦੀ ਪਛਾਣ ਕਰਾਉਂਦੇ ਹਨ। ਇਹੋ ਹੀ ਉਨ੍ਹਾਂ ਦਾ ਧਰਮ ਹੁੰਦਾ ਹੈ।

ਗੁਰੂ ਰਾਮ ਸਿੰਘ ਜੀ ਨੇ ਠੀਕ ਇਹੋ ਜਿਹੇ ਵੇਲੇ ਹੀ ਨਵੀਂ ਸਿਆਸੀ ਚੇਤਨਾ ਪੈਦਾ ਕਰਨ ਦਾ ਮਹਾਨ ਕੰਮ ਸ਼ੁਰੂ ਕੀਤਾ। ਜਦੋਂ ਕਿ ਸਿੱਖ ਰਾਜ ਦੇ ਵਾਰਿਸ ਰਈਸ ਰਜਵਾੜੇ ਅਤੇ ਉਨ੍ਹਾਂ ਦੇ ਪੈਰੋਕਾਰ ਅੰਗਰੇਜ਼ਾਂ ਦੇ ਰਾਜ ਨੂੰ ਹੀ ਰੱਬੀ ਰਹਿਮਤ ਸਮਝ ਕੇ ਅਨੰਦ ਮਗਨ ਹੋ ਗਏ ਸਨ। ਗੁਰੂ ਰਾਮ ਸਿੰਘ ਜੀ ਨੇ ਲੋਕਾਂ ਦੀ ਸੁੱਤੀ ਹੋਈ ਆਜ਼ਾਦ ਸੱਤਾ ਨੂੰ ਉਨ੍ਹਾਂ ਦੀ ਚੇਤਨਾ ਵਿਚੋਂ ਜਗਾਇਆ। ਇਸੇ ਸਿਲਸਿਲੇ ਵਿੱਚ ਹੀ ਅੰਗਰੇਜ਼ਾਂ ਨਾਲ ਨਾ ਮਿਲਵਰਤਨ ਅਤੇ ਉਨ੍ਹਾਂ ਦੀ ਹਰ ਸੰਸਥਾ ਦੇ ਪੂਰਨ ਬਾਈਕਾਟ ਦਾ ਨਾਅਰਾ ਦਿੱਤਾ, ਸੁਦੇਸ਼ੀ ਦੀ ਭਾਵਨਾ ਨੂੰ ਜਗਾਇਆ, ਆਜ਼ਾਦੀ ਤੇ ਗੁਲਾਮੀ ਦੇ, ਨਿਆਂ ਅਤੇ ਅਨਿਆਂ ਦੇ, ਇਖ਼ਲਾਕ ਅਤੇ ਇਖ਼ਲਾਕਹੀਣਤਾ ਦੇ ਸੌਂ ਚੁੱਕੇ ਫਰਕ ਦੇ ਅਹਿਸਾਸ ਨੂੰ ਜਗਾਇਆ।

ਆਪਣੇ ਅੰਦੋਲਨ ਦਾ ਪ੍ਰਤੀਕ ਸਫੇਦ ਝੰਡਾ ਫਹਿਰਾ ਕੇ ਹਿੰਸਾ ਅਤੇ ਅਹਿੰਸਾ ਦਾ ਫਰਕ ਸਮਝਾਇਆ। ਇੱਕ ਲੰਮੇ ਸਮੇਂ ਤੋਂ ਹਿੰਸਾ ਦੀ ਦਲਦਲ ਵਿੱਚ ਫੱਸ ਕੇ, ਧਰਮ-ਕਰਮ ਤੇ ਨੈਤਿਕਤਾ ਦੇ ਉਚੇਰੇ ਆਸਣ ਤੋਂ ਡਿੱਗ ਚੁੱਕੇ ਲੋਕਾਂ ਨੂੰ ਅਹਿੰਸਾ ਅਰਥਾਤ ਜੀਵ-ਮਾਤਰ ਦੀ ਭਲਾਈ ਦੇ ਆਦਰਸ਼ ਅਨੁਸਾਰ ਮੁੜ ਉਸੇ ਆਸਣ ਉਪਰ ਬੈਠਣ ਦੀ ਸਿੱਕ ਜਗਾ ਦਿੱਤੀ। ਸਫੇਦ ਝੰਡੇ ਨੂੰ ਹਿੰਦੂ, ਮੁਸਲਮ, ਸਿੱਖ ਧਰਮਾਂ ਵਿੱਚਕਾਰ ਏਕਤਾ ਦੇ ਚਿੰਨ੍ਹ ਰੂਪ ਵਿੱਚ ਸਥਾਪਤ ਕਰਕੇ ਅਤੇ 'ਜੀਵ ਦਇਆ ਪਰਵਾਨ' ਦਾ ਸਬਕ ਸਿਖਾ ਕੇ ਜੀਅ-ਜਗਤ ਦੇ ਵਡੇਰੇ ਖੇਤਰ ਵਿੱਚ ਸਹਿਹੋਂਦ ਨੂੰ ਧਾਰਮਕ ਮਰਿਆਦਾ ਬਖਸ਼ੀ।

ਪਰ ਅੰਗਰੇਜ਼ਾਂ ਅਤੇ ਉਨ੍ਹਾਂ ਦੇ ਦੇਸ਼ੀ ਸਾਥੀਆਂ ਲਈ ਸਭ ਤੋਂ ਵੱਧ ਅਸਹਿ ਗੱਲ ਇਹੋ ਹੀ ਸੀ। ਅੰਗਰੇਜ਼ ਤੋਪਾਂ, ਬੰਦੂਕਾਂ, ਤਲਵਾਰਾਂ ਤੇ ਕਿੱਕਰ ਕੱਦ ਸੂਰਮਿਆਂ ਤੋਂ ਭੈਅ ਨਹੀਂ ਸਨ ਖਾਂਦੇ। ਪੰਜਾਬ ਦੀ ਧਰਤੀ ਤੱਕ ਪਹੁੰਚ ਉਨ੍ਹਾਂ ਨੇ ਇਨ੍ਹਾਂ ਤੋਪ, ਬੰਦੂਕਧਾਰੀ ਦੇਸੀ ਸੂਰਮਿਆਂ ਉਤੇ ਫਤੇਹ ਹਾਸਲ ਕਰਕੇ ਹੀ ਬਣਾਈ ਸੀ ਅਤੇ ਇਹ ਗੱਲ ਤਦ ਹੀ ਸੰਭਵ ਹੋ ਸਕੀ ਸੀ ਜਦੋਂ ਇਨ੍ਹਾਂ ਤੋਪ ਬੰਦੂਕਧਾਰੀ ਸੂਰਮਿਆਂ ਦਾ ਇਖ਼ਲਾਕੀ ਪਤਨ ਹੋ ਚੁੱਕਾ ਸੀ। ਇਸ ਇਖ਼ਲਾਕੀ ਪਤਨ ਦੀ ਸ਼ਾਹ ਰਾਹ ਤੇ ਚਲਦੇ ਹੋਏ ਹੀ ਅੰਗਰੇਜ਼ੀ ਸਾਮਰਜ ਹਿੰਦੁਸਤਾਨ ਵਿੱਚ ਪੈਰ ਜਮਾਉਣ ਵਿੱਚ ਸਫਲ ਹੋਇਆ ਸੀ। ਹਿੰਦੁਸਤਾਨੀਆਂ ਅਤੇ ਪੰਜਾਬੀ ਬਹਾਦਰਾਂ ਨੇ ਤੋਪ ਬੰਦੂਕ ਤੇ ਤਲਵਾਰ ਦਾ ਸਹਾਰਾ ਲਿਆ ਸੀ। ਅੰਗਰੇਜ਼ ਤੋਂ ਆਪਣੀ ਰੱਖਿਆ ਕਰਨ ਲਈ ਵੀ ਅਤੇ ਰਾਜ ਭਾਗ ਤੋਂ ਆਪਸ ਵਿੱਚ ਲੜ ਮਰਣ ਲਈ ਵੀ। ਪਰ ਤੋਪ, ਬੰਦੂਕ, ਤਲਵਾਰ ਕਿਸੇ ਦੀ ਵੀ ਰੱਖਿਆ ਨਾ ਕਰ ਸਕੀ। ਉਸ ਨੇ ਜਾਂ ਤਾਂ ਆਤਮ ਹੱਤਿਆ ਕਰਨ ਵਿੱਚ ਮਦਦ ਦਿੱਤੀ ਜਾਂ ਬਦੇਸ਼ੀਆਂ ਵਲੋਂ ਇਹਨਾਂ ਹਥਿਆਰਾਂ ਦੀ ਵਰਤੋਂ ਨਾਲ ਹਤ ਹੋ ਜਾਣ ਵਿੱਚ। ਨਤੀਜਾ ਸਭ ਦੇ ਸਾਹਮਣੇ ਸੀ। ਹਿੰਦੁਸਤਾਨੀ ਕੀ ਅਤੇ ਪੰਜਾਬੀ ਕੀ - ਬਾਵਜੂਦ ਆਪਣੀ ਵਡੇਰੀ ਸੈਨਾ ਦੇ, ਹਥਿਆਰਾਂ ਦੀ ਵਡੇਰੀ ਹਿੰਸਕ ਸ਼ਕਤੀ ਦੇ, ਵਡੇਰੀ ਆਦਮ ਗਿਣਤੀ ਦੇ, ਵਡੇਰੇ ਹੱਥ ਨੇੜਲੇ ਮਾਦੀ ਸਾਧਨਾਂ ਦੇ, ਹਾਰ ਗਏ, ਸੱਤ ਸਮੁੰਦਰ ਪਾਰੋਂ ਆਣ ਕੇ ਥੋੜ੍ਹੇ ਜਿਹੇ ਅੰਗਰੇਜ਼ ਹਿੰਦੁਸਤਾਨ ਉਤੇ ਕਾਬਜ਼ ਹੋ ਗਏ। ਨੈਤਿਕ ਸ਼ਕਤੀ ਨਾ ਹੋਣ ਕਰਕੇ ਧਰਮ ਦਾ ਅਹਿਸਾਸ ਵੀ ਗਵਾ ਬਹਿਣ ਕਰਕੇ।

ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਕੰਮ ਕੀ ਕੀਤਾ ? ਸੰਤ ਖਾਲਸੇ ਦੀ ਸਾਜਨਾ ਕੀਤੀ।

ਸਿੱਖ ਪੰਥ ਦੇ ਮੋਢੀ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

"ਪਾਇ ਇਹੁ ਹੁਕਮ ਪ੍ਰਮੇਸ ਕਾ ਵਿਸ਼ੇਸ਼ ਫਿਰ,
ਰਾਮ ਮ੍ਰਿਗੇਸ਼ ਉਪਦੇਸ਼ ਦੈਨ ਲਾਗਿਓ।
ਹੁਕੇ ਛੁਡ੍ਵਾਏ ਰਖਵਾਏ ਕੇਸ ਮੋਨਿਓਂ ਕੇ,
ਸੁਧਾ ਛਕ ਥਾਏ ਸਿਖ-ਭਾਗ ਜਿਨ ਜਾਗਿਓ।
ਫੈਲਿਓ ਜੱਸ ਭਾਰੀ ਸਿਖ ਥੀਏ ਤਾਹ ਕੇ ਅਪਾਰੀ,
ਸਿੰਘ ਪੰਥ ਬਿਰਧਾਨੇ ਨਾਮ ਰਸ ਪਾਗਿਓ।
ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਯਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆ ਗਿਓ।"

ਅਕਾਲੀ ਇਤਿਹਾਸਕਾਰ ਆਖ ਸਕਦੇ ਹਨ ਕਿ ਇਹ ਕਹਿਣਾ ਅਤਿਕਥਨੀ ਹੈ ਕਿ ਅੰਗਰੇਜ਼ਾਂ ਦੇ ਗੁਲਾਮ ਰਹਿੰਦਿਆਂ ਹੋਇਆਂ ਵੀ ਸਤਿਜੁਗ ਆ ਗਿਆ ਸੀ।

ਪਰ ਅਸੀਂ ਵੇਖਦੇ ਹਾਂ, ਅਕਾਲੀ ਇਤਿਹਾਸਕਾਰਾਂ ਦੇ ਸਾਰੇ ਸਵਾਲਾਂ ਤੇ ਉਨ੍ਹਾਂ ਦਾ ਜਵਾਬ ਇੱਕਲੀ ਇਸੇ ਤੁੱਕ 'ਠੱਗੀ ਤਜ ਥੀਏ ਸੰਤ ਸਤਿਜੁਗ ਆ ਗਿਓ।' ਵਿਚੋਂ ਮਿਲਦਾ ਹੈ।

'ਸਤਿਜੁਗ' ਇੱਕ ਅਜਿਹੀ ਅਵਸਥਾ ਦਾ ਨਾਮ ਹੈ ਜਿਸ ਵਿੱਚ ਅਧਰਮ ਨਹੀਂ ਹੁੰਦਾ, ਗੁਲਾਮੀ ਨਹੀਂ ਹੁੰਦੀ, ਅਨੈਤਿਕਤਾ ਨਹੀਂ ਹੁੰਦੀ, ਕੂੜ ਨਹੀਂ ਹੁੰਦਾ, ਅਤਿਆਚਾਰ ਨਹੀਂ ਹੁੰਦਾ - ਪਰ ਪ੍ਰਗਟ ਰੂਪ ਵਿੱਚ ਤਾਂ ਇਹ ਸਭ ਕੁੱਝ ਉਸ ਵੇਲੇ ਵੀ ਹੈ ਸੀ - ਠੱਗੀ ਚੋਰੀ ਯਾਰੀ ਹੈ ਸੀ ਫਿਰ ਸਤਿਜੁਗ ਕਿਹਾ। ਪਰ ਸਤਿਜੁਗ ਸੀ ਅਤੇ ਉਨ੍ਹਾਂ ਲਈ ਸੀ, ਜਿਨ੍ਹਾਂ ਨੇ ਇਨ੍ਹਾਂ ਬੁਰਿਆਈਆਂ ਨੂੰ ਅਪਰਵਾਨ ਕਰ ਦਿੱਤਾ ਸੀ। ਜਿਨ੍ਹਾਂ ਨੇ ਇਨ੍ਹਾਂ ਬੁਰਿਆਈਆਂ ਨਾਲ ਨਾ-ਮਿਲਵਰਤਨ ਨੂੰ ਅਪਰਵਾਨ ਕਰ ਦਿੱਤਾ ਸੀ। ਜਿਨ੍ਹਾਂ ਨੇ ਇਨ੍ਹਾਂ ਬੁਰਿਆਈਆਂ ਨਾਲ ਨਾ-ਮਿਲਵਰਤਨ ਕਰ ਦਿੱਤਾ ਸੀ। ਜਿਨ੍ਹਾਂ ਨੇ ਦੇਹ, ਮਨ, ਬਚਨ ਨਾਲ ਇਨ੍ਹਾਂ ਬੁਰਿਆਈਆਂ ਦਾ ਬਾਈਕਾਟ ਕਰ ਦਿੱਤਾ ਸੀ ਅਤੇ ਜਿਨ੍ਹਾਂ ਨੇ ਇੰਜ ਕਰਕੇ ਇਨ੍ਹਾਂ ਉਤੇ ਫਤੇਹ ਪਾ ਲਈ ਸੀ - ਇੰਜ ਫਤੇਹ ਪਾਉਣ ਨਾਲ ਇਨ੍ਹਾਂ ਦੇ ਮਾਨਸ ਖੇਤਰ ਵਿੱਚ ਜਿਸ ਅਵਸਥਾ ਨੇ ਜਨਮ ਲਿਆ ਉਹ ਸਤਿਜੁਗ ਸੀ। ਇਨ੍ਹਾਂ

ਬੁਰਿਆਈਆਂ ਉਤੇ ਫਤੇਹ ਪਾਉਣ ਲਈ ਇਨ੍ਹਾਂ ਨੇ ਜਿਸ ਹਥਿਆਰ ਦੀ ਵਰਤੋਂ ਕੀਤੀ, ਉਹ ਤੋਪ ਬੰਦੂਕ ਨਹੀਂ ਸਗੋਂ ਅਹਿੰਸਾ, ਨੈਤਿਕਤਾ ਤੇ ਧਾਰਮਕਤਾ ਸੀ। ਅਹਿੰਸਾ ਦੇ ਹਥਿਆਰ ਨੂੰ ਅੰਗ ਸਜਾ ਕੇ ਇਹ ਨਿਡਰ ਹੋ ਗਏ। ਮੌਤ, ਲੋਭ, ਲਾਲਚ, ਚੋਰੀ, ਯਾਰੀ, ਠੱਗੀ ਤੇ ਵੈਲਾਂ ਤੋਂ ਰਹਿਤ ਜੀਵਨ ਨੂੰ ਜਦੋਂ ਇਨ੍ਹਾਂ ਨੇ ਆਪ ਦ੍ਰਿੜਾ ਲਿਆ ਅਤੇ ਦੂਜਿਆਂ ਨੂੰ ਦ੍ਰਿੜਾਉਣ ਲੱਗੇ ਤਦ ਅੰਗਰੇਜ਼ਾਂ ਲਈ ਇਹ ਅਵਸਥਾ ਭੈ ਦਾ ਕਾਰਨ ਬਣ ਗਈ। ਅੰਗਰੇਜ਼ਾਂ ਦੇ ਨਾਲ ਉਨ੍ਹਾਂ ਦੇ ਉਹਨਾਂ ਸਿੱਖ ਸਰਦਾਰਾਂ ਲਈ ਵੀ, ਜਿਨ੍ਹਾਂ ਦੇ ਪਾਪ ਇਨ੍ਹਾਂ ਸਤਿਜੁਗੀ ਲੋਕਾਂ ਨੂੰ ਵੇਖਕੇ ਕੰਬ ਉਠਦੇ ਸਨ। ਧਰਮ ਤੇ ਨੈਤਿਕਤਾ ਦੀ ਇਹ ਉਹ ਸਤਿਜੁਗੀ ਅਵਸਥਾ ਸੀ, ਜਿਸ ਤੋਂ ਕਿਸੇ ਦੇ ਵੀ ਪਾਪ ਕੰਬ ਜਾਂਦੇ ਹਨ। ਉਸਦੇ ਅੰਦਰੋਂ ਸੱਚ ਝਾਕ ਕੇ ਉਸ ਨੂੰ ਅਸਲੀਅਤ ਦਾ ਗਿਆਨ ਕਰਵਾ ਦਿੰਦਾ ਹੈ।

ਬੇਸ਼ੱਕ ਇਸ ਸਤਿਜੁਗੀ ਮਨੋ-ਬਿਰਤੀ ਦਾ ਟਾਕਰਾ ਆਦਿ ਕਾਲ ਤੋਂ ਹੁੰਦਾ ਆਇਆ ਹੈ। ਇਸ ਵਾਰੀ ਵੀ ਹੋਇਆ। ਠੀਕ ਉਸੇ ਤਰ੍ਹਾਂ ਜਿਵੇਂ ਮਹਾਨ ਈਸਾ ਦੇ ਵੇਲੇ ਹੋਇਆ ਸੀ।

ਈਸਾ ਨੂੰ ਅਧਰਮੀਆਂ ਨੇ ਆਪਣੇ ਪਾਪਾਂ ਤੋਂ ਕੰਬਦਿਆਂ ਹੋਇਆਂ ਸੂਲੀ ਉਤੇ ਟੰਗ ਕੇ ਮਾਰ ਦਿੱਤਾ ਸੀ - ਪਰ ਤੱਤ ਵੇਤਾ ਕੀ ਕਹਿੰਦੇ ਹਨ ? ਉਹ ਕਹਿੰਦੇ ਹਨ - ਈਸਾ ਨੇ ਮੌਤ ਉਤੇ ਫਤੇਹ ਪਾਈ ਸੀ, ਈਸਾ ਨੇ ਗੁਨਾਹਾਂ ਉਤੇ ਫਤੇਹ ਪਾਈ ਸੀ।

ਈਸਾ ਨੇ ਮਾਨਵ ਇਤਿਹਾਸ ਵਿੱਚ ਇੱਕ ਅਜਿਹੇ ਸੰਗ੍ਰਾਮ ਦਾ ਅਰੰਭ ਕੀਤਾ ਸੀ, ਜਿਹੜਾ ਅਧਰਮ ਦੇ ਵਿਰੁੱਧ ਸੀ, ਅਧਰਮ ਨੇ ਪ੍ਰਤੱਖ ਰੂਪ ਵਿੱਚ ਈਸਾ ਨੂੰ ਸੂਲੀ ਉਤੇ ਟੰਗ ਦਿੱਤਾ, ਪਰ ਸੰਗ੍ਰਾਮ ਚੱਲਦਾ ਰਿਹਾ। ਅਧਰਮੀ ਤਾਕਤਾਂ ਈਸਾ ਨੂੰ ਹੀ ਆਪਣਾ ਖੁਦਾ ਮੰਨ ਕੇ ਜ਼ੁਲਮ ਕਰਦੀਆਂ ਰਹੀਆਂ। ਭਾਰਤ ਵਿੱਚ ਅੰਗਰੇਜ਼ਾਂ ਦੇ ਕਬਜ਼ੇ ਸਮੇਂ ਵੀ ਈਸਾ ਦੇ ਨਾਮ ਦੀ ਵਰਤੋਂ ਘੱਟ ਨਹੀਂ ਸੀ ਕੀਤੀ ਗਈ - ਪਰ ਅੱਜ ਉਹ ਹਮਲਾਆਵਰ ਜ਼ੁਲਮੀ ਤਾਕਤ ਕਿੱਥੇ ਹੈ ? ਈਸਾ ਦਾ ਦੱਸਿਆ ਮਾਨਵ ਸੱਚ ਅੱਜ ਵੀ ਜੀਉਂਦਾ ਹੈ ਅਤੇ ਪਹਿਲਾਂ ਨਾਲੋਂ ਵੀ ਵਡੇਰੇ ਅਰਥਾਂ ਵਿੱਚ ਜੀਉਂਦਾ ਹੈ। ਉਸਦਾ ਪਸਾਰਾ ਹੋ ਰਿਹਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਸੱਚ ਦੀ ਪੁਨਰ ਸਥਾਪਨਾ ਕੀਤੀ। ਗਿਆਨੀ ਗਿਆਨ ਸਿੰਘ ਜੀ ਨੇ ਉਸਨੂੰ ਸਤਿਜੁਗ ਦੀ ਸੰਗਿਆ ਦਿੱਤੀ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਕੂੜ ਦੀਆਂ ਅਧਰਮੀ ਤਾਕਤਾਂ ਨੇ ਦੇਸ਼ ਨਿਕਾਲਾ ਦੇ ਕੇ ਸੱਚ ਦੀ ਤੇ ਸਤਿਜੁਗ ਦੀ ਜੋਤ ਬੁਝਾ ਦੇਣ ਦਾ ਜਤਨ ਕੀਤਾ ਸੀ - ਪਰ ਕੀ ਉਹ ਜੋਤ ਬੁਝੀ ? ਅਤਿਆਚਾਰੀ ਅੰਗਰੇਜ਼ ਅੱਜ ਕਿੱਥੇ ਹੈ ? ਉਹ ਹਿੰਦੁਸਤਾਨ ਵਿਚੋਂ ਜਾ ਚੁੱਕਾ ਹੈ। ਸੱਚ ਦੀ ਜੋਤ ਅੱਜ ਵੀ ਜੱਗ ਰਹੀ ਹੈ - ਬੇਸ਼ੱਕ ਉਹ ਉਨ੍ਹਾਂ ਨੂੰ ਨਹੀਂ ਦਿੱਸਦੀ ਜਿਹੜੇ ਕੂੜ ਹੀ ਪੂਜਦੇ ਹਨ। ਪਰ ਸੱਚ ਨੂੰ ਪੂਜਣ ਵਾਲਿਆਂ ਦੀ ਕਮੀ ਕਦੇ ਨਹੀਂ ਰਹੀ।

ਇਹਨਾਂ ਸੱਚ ਦੇ ਪੁਜਾਰੀਆਂ ਤੋਂ ਹੀ ਭੈ ਖਾ ਕੇ ਅੰਗਰੇਜ਼ ਹਾਕਮਾਂ ਅਤੇ ਉਨ੍ਹਾਂ ਦੇ ਸਿੱਖ ਸੇਵਕਾਂ ਨੇ ਗੁਰੂ ਰਾਮ ਸਿੰਘ ਜੀ ਵਿਰੁੱਧ ਸਾਜਸ਼ਾਂ ਰਚੀਆਂ। ਉਨ੍ਹਾਂ ਦੇ ਨਾਮ ਉਤੇ ਅਨੇਕਾਂ ਜਾਅਲੀ ਚਿੱਠੀਆਂ ਦੀ ਰਚਨਾ ਕਰਕੇ ਉਨ੍ਹਾਂ ਨੂੰ 'ਸ਼ੱਕੀ' ਆਦਮੀ ਦੇ ਤੌਰ ਤੇ ਪੇਸ਼ ਕਰਕੇ ਅੰਤ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਉਨ੍ਹਾਂ ਦੇ ਸਿੱਖਾਂ ਸੇਵਕਾਂ ਨੂੰ ਜ਼ਬਰ ਤੇ ਜ਼ੁਲਮ ਦਾ ਸ਼ਿਕਾਰ ਬਣਾਇਆ।

ਇਸ ਪਵਿੱਤਰ ਕੰਮ ਵਿੱਚ ਪੰਜਾਬ ਦੇ ਖਾਲਸਾ ਰਾਜ ਦੇ ਵਾਰਸਾਂ ਨੇ ਜਿਵੇਂ ਅੰਗਰੇਜ਼ਾਂ ਨੂੰ ਸਹਿਯੋਗ ਦਿੱਤਾ - ਉਸਦੀ ਮਿਸਾਲ ਮਿਲਣੀ ਔਖੀ ਹੈ।

## ਸੰਤ ਮਹਿੰਦਰ ਸਿੰਘ ਕੂਕਾ ਨੂੰ ਭਾਰੀ ਸਦਮਾ

ਨਾਮਧਾਰੀ ਸਮਾਜ ਅਤੇ ਸਤਿਗੁਰੂ ਜੀ ਨੂੰ ਆਪਣੀਆਂ ਸੇਵਾਵਾਂ ਰਿਟਾਇਰਮੈਂਟ ਤੋਂ ਬਾਅਦ ਅਰਪਣ ਕਰਨ ਵਾਲੇ ਸੰਤ ਮਹਿੰਦਰ ਸਿੰਘ ਕੂਕਾ ਨੂੰ ਭਾਰੀ ਸਦਮਾ ਲੱਗਾ ਹੈ, ਜੋ ਉਨ੍ਹਾਂ ਦੀ ਹੋਣਹਾਰ ਸਪੁੱਤਰੀ ਬੀਬੀ ਬਲਵੰਤ ਕੌਰ ਗਾਰਗੀ 24 ਫਰਵਰੀ 2007 ਨੂੰ ਅਕਾਲ ਪੁਰਖ ਦੇ ਚਰਨਾਂ ਵਿੱਚ ਜਾ ਬਿਰਾਜੀ। ਕੁਮਾਰੀ ਗਾਰਗੀ ਇੱਕ ਮਲਟੀ ਨੈਸ਼ਨਲ ਕੰਪਨੀ ਵਿੱਚ ਕਾਰਜਰਤ ਸੀ। ਅਕਾਲ ਮ੍ਰਿਤੂ ਦਾ ਕਾਰਨ 10 ਫਰਵਰੀ 07 ਨੂੰ ਕੰਪਨੀ ਦੀ ਗੱਡੀ ਅਤੇ ਟਰੱਕ ਵਿਚਾਲੇ ਹੋਈ ਟੱਕਰ ਦਿਲ ਕੰਬਾਊ ਹਾਦਸਾ ਬਣਿਆ। ਇਸ ਅਕਾਲ ਮ੍ਰਿਤੂ ਕਾਰਨ ਜਿੱਥੇ ਸਰਬੱਤ ਪਰਵਾਰ, ਰਿਸ਼ਤੇਦਾਰਾਂ ਨੂੰ ਵੱਡਾ ਧੱਕਾ ਲਗਿਆ ਉਥੇ ਸਬੰਧਤ ਜਨ ਸ਼ੋਕ ਵਿੱਚ ਡੁੱਬ ਗਏ। ਪਰ ਹੋਣੀ ਪ੍ਰਬਲ ਨੂੰ ਸਰਬੱਤ ਪਰਵਾਰ ਨੂੰ ਮੰਨਣਾ ਹੀ ਪੈਣਾ ਸੀ। ਸ਼ੁਕਰਵਾਰ 2 ਮਾਰਚ 07 ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸੈਕਟਰ-7, ਫਰੀਦਾਬਾਦ ਵਿਖੇ ਬੀਬੀ ਗਾਰਗੀ ਨਮਿੱਤ ਭੋਗ ਪਾਇਆ ਗਿਆ। ਦਿੱਲੀ ਤੋਂ ਪਹੁੰਚੇ ਜਥੇਦਾਰ ਮਨਜੀਤ ਸਿੰਘ ਅਤੇ ਦਰਸ਼ਨ ਸਿੰਘ ਨੇ ਕੀਰਤਨ ਕੀਤਾ ਅਤੇ ਪ੍ਰਵਚਨਾਂ ਵਿੱਚ ਭਾਣੇ ਨੂੰ ਸੱਚ ਕਰਕੇ ਮੰਨਣ ਨੂੰ ਸੰਗਤਾਂ ਸਨਮੁੱਖ ਰੱਖਿਆ।

ਭੋਗ ਸਮਾਗਮ ਵਿੱਚ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਤੋਂ ਸੂਬਾ ਬਲਵਿੰਦਰ ਸਿੰਘ ਝੱਲ, ਜਥੇਦਾਰ ਸੁਦਰਸ਼ਨ ਸਿੰਘ, ਸੰਤ ਰਘੁਬੀਰ ਸਿੰਘ ਕਥਾਵਾਚਕ ਅਤੇ ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਆਦਿ ਵਿਸ਼ੇਸ਼ ਸੱਜਣ ਪਹੁੰਚੇ। ਦਿੱਲੀ ਤੋਂ ਸੂਬਾ ਸੁਖਦੇਵ ਸਿੰਘ ਜੀ, ਸੰਤ ਰਮਣੀਕ ਸਿੰਘ ਜੀ, ਸੰਤ ਗੁਰਮੁਖ ਸਿੰਘ ਰਤਨ ਅਤੇ ਸੰਪਾਦਕ 'ਵਰਤਮਾਨ ਹਿੰਦੁਸਤਾਨ' ਨੇ ਭੋਗ ਸਮਾਗਮ ਵਿੱਚ ਹਾਜ਼ਰੀ ਲਵਾਈ। ਬੀਬੀ ਗਾਰਗੀ ਨੂੰ ਜਿੱਥੇ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ ਉਥੇ ਗੁਰਮੁਖ ਸਿੰਘ ਰਤਨ ਨੇ ਸ਼ਰਧਾਂਜਲੀ ਕਵਿਤਾ ਪੇਸ਼ ਕੀਤੀ। ਅਦਾਰਾ 'ਵਰਤਮਾਨ ਹਿੰਦੁਸਤਾਨ' ਕੂਕਾ ਪਰਵਾਰ ਦੇ ਇਸ ਅਸਹਿ ਦੁੱਖ ਵਿੱਚ ਸ਼ਾਮਲ ਹੁੰਦਾ ਹੋਇਆ ਬੀਬੀ ਬਲਵੰਤ ਗਾਰਗੀ ਨੂੰ ਸ਼ਰਧਾਂਜਲੀ ਭੇਟ ਕਰਦਾ ਹੈ।

- ਡਾ. ਸੁਤਿੰਦਰ ਸਿੰਘ ਨੂਰ

ਅਮਰ ਭਾਰਤੀ ਰਚਿਤ

# ਦਸਮ ਗ੍ਰੰਥ ਵਿੱਚ ਕੁੰਡਲਿਨੀ ਤੱਤ

ਅਮਰ ਭਾਰਤੀ ਦੀ ਪੁਸਤਕ 'ਦਸਮ ਗ੍ਰੰਥ ਵਿੱਚ ਕੁੰਡਲਿਨੀ ਤੱਤ' ਮਹੱਤਵ ਯੋਗ ਹੈ। ਕਿਉਂਕਿ ਇਹ ਇੱਕ ਅਜਿਹੇ ਵਿਸ਼ੇ ਨਾਲ ਸਬੰਧਤ ਹੈ, ਜਿਸਨੂੰ ਗੁਰਬਾਣੀ ਦੀ ਗੱਲ ਕਰਦਿਆਂ ਠੀਕ ਰੂਪ ਵਿੱਚ ਜਾਂ ਪੂਰੀ ਤਰ੍ਹਾਂ ਅਜੇ ਵਿਚਾਰਿਆ ਨਹੀਂ ਗਿਆ। ਦੇਖਣ ਨੂੰ ਇਸ ਪੁਸਤਕ ਦਾ ਜੋ ਨਾਂ ਰੱਖਿਆ ਗਿਆ ਹੈ, ਉਸ ਨਾਲ ਪਹਿਲਾ ਨਿਬੰਧ ਹੀ ਸਬੰਧਤ ਲੱਗਦਾ ਹੈ ਤੇ ਦੂਜੇ ਨਿਬੰਧ ਸੁਤੰਤਰ ਲੱਗਦੇ ਹਨ, ਪਰ ਉਹ ਸੁਤੰਤਰ ਹੁੰਦਿਆਂ ਵੀ ਕੁੰਡਲਿਨੀ ਜਾਂ ਰਾਜ-ਜੋਗ ਨਾਲ ਡੂੰਘੀ ਤਰ੍ਹਾਂ ਸਬੰਧਤ ਹਨ। ਅਸਲ ਵਿੱਚ ਕੁੱਝ ਸਿੱਖ ਵਿਦਵਾਨਾਂ ਨੇ ਇਹ ਮੱਤ ਬਣਾ ਲਿਆ ਕਿ ਗੁਰਬਾਣੀ ਜਾਂ ਸਿੱਖ ਵਿਚਾਰਧਾਰਾ ਜੋਗ ਦੀ ਵਿਰੋਧੀ ਹੈ। ਇਸ ਗੱਲ ਵੱਲ ਵਧੇਰੇ ਧਿਆਨ ਨਾ ਦਿੱਤਾ ਕਿ ਕਿਹੋ ਜਿਹੇ ਜੋਗ ਦੀ ਜਾਂ ਜੋਗ ਮੱਤ ਵਿੱਚ ਕਿਹੋ ਜਿਹੀਆਂ ਵਿਕ੍ਰਿਤੀਆਂ ਆ ਚੁੱਕੀਆਂ ਸਨ। ਗੁਰੂ ਅਰਜਨ ਦੇਵ ਨੇ ਕਿਹਾ :

ਗਹਰੀ ਬਿਭੂਤ ਲਾਇ ਬੈਠਾ ਤਾੜੀ।
ਮੇਰੀ ਤੇਰੀ ਮੁੰਦ੍ਰਾ ਧਾਰੀ।
ਮਾਗਹਿ ਟੂਕਾ ਤ੍ਰਿਪਤ ਨ ਪਾਵੈ।
ਨਾਥੁ ਛੋਡਿ ਜਾਚਹਿ ਲਾਜ ਨ ਆਵੈ।
ਚਲ ਚਿਤ ਜੋਗੀ ਆਸਣੁ ਤੇਰਾ।
ਸਿੰਙੀ ਵਾਜੈ ਨਿਤ ਉਦਾਸੇਰਾ।
ਗੁਰ ਗੋਰਖ ਕੀ ਤੈ ਬੂਝ ਨਾ ਪਾਈ।
ਫਿਰਿ ਫਿਰਿ ਜੋਗੀ ਆਵੈ ਜਾਈ।

ਜੋਗ ਦੀ ਇਹ ਦ੍ਰਿਸ਼ਟੀ ਤਾਂ ਗੁਰੂ ਨਾਨਕ ਦੀ "ਨਾਨਕ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ" (ਸਿੱਧ ਗੋਸ਼ਟਿ) ਤੋਂ ਹੀ ਬਨਣੀ ਸ਼ੁਰੂ ਹੋ ਗਈ ਸੀ। ਇਸੇ ਨੂੰ ਮਹਲਾ 3 ਨੇ ਸੰਚਾਰਿਆ ਸੀ :

ਗੁਰਮੁਖਿ ਹੋਵੈ ਸੋਈ ਬੂਝੈ।
ਜੋਗ ਜੁਗਤਿ ਸੋ ਪਾਵੈ।

ਤੇ ਇਸ ਵਿੱਚ ਵਿਸ਼ੇਸ਼ ਤੌਰ ਤੇ ਕੁੰਡਲਿਨੀ ਦਾ ਜਦੋਂ ਗੁਰਬਾਣੀ ਵਿੱਚ ਜ਼ਿਕਰ ਸ਼ੁਰੂ ਹੋਇਆ। ਗੁਰੂ ਗ੍ਰੰਥ ਸਾਹਿਬ ਪੰਨਾ 1402

ਕੁੰਡਲਿਨੀ ਸੁਰਝੀ ਸਤਿ ਸੰਗਤ ਪਰਮ ਅਨੰਦ
ਗੁਰੂ ਮੁਖ ਸੱਚਾ।

ਯੋਗੀ ਹਰਭਜਨ ਨੇ ਜਦੋਂ ਕੁੰਡਲਿਨੀ ਦਾ ਸੰਚਾਰ ਕਰਨਾ ਸ਼ੁਰੂ ਕੀਤਾ, ਉਸ ਨੇ ਲਿਖਿਆ :

**The rising of the Kundalini was referred to in the days of Guru Gobind Singh as 'Chardi Kala' when spiritual energy is high drenching the Sikh with love of God and Guru, this is the state of Chardi Kala when you do Kundalini yoga, it is a simple direct experience, and the Kundalini rises. It affects you in Spite of all your garbage, so that you start looking to ward infinity.**

ਅਮਰ ਭਾਰਤੀ ਨੇ ਦਸਮ ਗ੍ਰੰਥ ਵਿੱਚ ਕੁੰਡਲਿਨੀ ਤੱਤ ਦਾ ਜਿਵੇਂ ਜਾਇਜ਼ਾ ਲਿਆ ਹੈ, ਉਸਨੂੰ ਯੋਗ ਦੇ ਵਿਕਸਤ ਹੁੰਦੇ ਇੱਕ ਵਿਸ਼ੇਸ਼ ਪੈਰਾਡਾਈਮ ਵਿੱਚ ਦੇਖਣ ਦੀ ਲੋੜ ਹੈ, ਜਿਸਦੀ ਗੱਲ ਪਤੰਜਲੀ ਦੇ ਯੋਗ ਸੂਤਰ ਤੋਂ ਸ਼ੁਰੂ ਹੋ ਜਾਂਦੀ ਹੈ। ਇਹ ਯੋਗ ਸੂਤਰ ਵਿਆਖਿਆ ਵਿੱਚ ਫੈਲਦਾ ਵੀ ਹੈ ਤੇ ਕਈ ਥਾਂ ਵਿਹਾਰ ਵਿੱਚ ਆ ਕੇ ਵਿਕ੍ਰਿਤ ਵੀ ਹੁੰਦਾ ਹੈ। ਓਸ਼ੋ ਤੱਕ ਜਾਂ ਯੋਗ ਦੇ ਹੋਰ ਆਚਾਰੀਆਂ ਤੱਕ ਪਹੁੰਚਦਿਆਂ ਰਾਹ ਵਿੱਚ ਇੱਕ ਸਥਿਤੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੀ ਹੈ। ਕੁੰਡਲਿਨੀ ਤੱਤ ਨੂੰ ਵੀ ਇਸ ਸਾਰੇ ਪਰਿਪੇਖ ਵਿੱਚ ਸਮਝਿਆ ਜਾ ਸਕਦਾ ਹੈ। ਓਸ਼ੋ ਜਦੋਂ ਪਤੰਜਲੀ ਤੱ[illegible] ਪਣਾ ਪੁਲ ਬਣਾਉਂਦਾ ਹੈ ਤਾਂ ਉਸ ਨੇ ਪੰਤਜਲੀ ਦੇ ਯੋਗ ਸੂਤਰ ਦੇ [illegible] ਪਹਿਲਾ ਬਾਰੇ 1989 ਵਿੱਚ ਜੋ ਦੂਜਾ ਪ੍ਰਵਚਨ ਦਿੱਤਾ, ਉਸ ਦੀਆਂ ਸਤਰਾਂ ਧਿਆਨ ਯੋਗ ਹਨ :-

"ਯੋਗ ਨਾ ਤਾ ਆਸਤਿਕ ਹੈ ਅਤੇ ਨ ਨਾਸਤਿਕ। ਯੋਗ ਇੱਕ ਸਿੱਧਾ ਵਿਗਿਆਨ ਹੈ। ਪਤੰਜਲੀ ਸੱਚਮੁੱਚ ਅਪੂਰਵ ਹੈ, ਇੱਕ ਚਮਤਕਾਰ ਹੈ। ਉਹ ਈਸ਼ਵਰ ਦੇ ਵਿਸ਼ੇ ਵਿੱਚ ਕਦੀ ਬੋਲਦੇ ਹੀ ਨਹੀਂ। ਤੇ ਉਨ੍ਹਾਂ ਨੇ ਇੱਕ ਵਾਰ ਈਸ਼ਵਰ ਦਾ ਉਲੇਖ ਕੀਤਾ ਵੀ ਹੈ, ਤਦ ਵੀ ਉਹ ਏਨਾ ਹੀ ਕਹਿੰਦੇ ਹਨ ਕਿ ਈਸ਼ਵਰ ਪਰਮ ਸੱਤ ਤੱਕ ਪਹੁੰਚਣ ਦੀਆਂ ਵਿਧੀਆਂ ਵਿਚੋਂ ਇੱਕ ਵਿਧੀ ਹੈ ਤੇ ਈਸ਼ਵਰ ਹੈ ਨਹੀਂ। ਈਸ਼ਵਰ ਵਿੱਚ ਵਿਸ਼ਵਾਸ ਕਰਨਾ ਪਤੰਜਲੀ ਦੇ ਲਈ ਕੇਵਲ ਇੱਕ ਉਪਾਇ ਹੈ, ਕਿਉਂਕਿ ਈਸ਼ਵਰ ਵਿੱਚ ਵਿਸ਼ਵਾਸ ਕਰਨ ਨਾਲ ਪ੍ਰਾਰਥਨਾ ਸੰਭਵ ਹੁੰਦੀ ਹੈ। ਈਸ਼ਵਰ ਵਿੱਚ ਵਿਸ਼ਵਾਸ ਕਰਨ ਨਾਲ ਸਮਰਪਣ ਸੰਭਵ ਹੁੰਦਾ ਹੈ। ਮਹੱਤਵ ਸਮਰਪਣ ਤੇ ਪ੍ਰਾਰਥਨਾ ਦਾ ਹੈ, ਈਸ਼ਵਰ ਦਾ ਨਹੀਂ।

ਗੁਰੂ ਗੋਬਿੰਦ ਸਿੰਘ ਦੇ ਸਮੇਂ ਗਿਆਨ ਸ਼ਾਸਤਰ ਵਿੱਚ ਜੋ ਕੁੱਝ ਪੜ੍ਹਿਆ ਜਾ ਰਿਹਾ ਹੈ ਉਸਦਾ ਉਹ ਗਿਆਨ ਪ੍ਰਬੋਧ ਵਿੱਚ ਜ਼ਿਕਰ ਕਰਦੇ ਹਨ :-

ਕਹੂੰ ਨਿਆਇ ਮੀਮਾਂਸਕਾ ਤਰਕ ਸ਼ਾਸਤ੍ਰੰ।
ਕਹੂੰ ਅਗਨਿ ਬਾਣੀ ਪੜੈ ਬ੍ਰਹਮ ਅਸਤ੍ਰੰ।
ਕਹੂੰ ਬੇਦ ਪਾਤੰਜਲੈ ਸੇਖ ਕਾਨੰ।
ਪੜ੍ਹੈ ਚਕ੍ਰ ਚਉਦਹ ਬਿਦਿਆ ਨਿਧਾਨੰ।

ਉਨ੍ਹਾਂ ਦੇ ਸਾਹਵੇਂ ਪਾਤੰਜਲੀ, ਤਾਂਤ੍ਰਿਕ ਜੋਗ ਵਿੱਚ ਜਾਂ ਬੁੱਧ-ਦ੍ਰਿਸ਼ਟੀ ਤੋਂ ਕੁੰਡਲਿਨੀ ਦਾ ਵਿਸਥਾਰ ਤੇ ਨਾਲ ਹੀ ਗੁਰਮਤਿ ਨੇ ਇਸ ਦ੍ਰਿਸ਼ਟੀ ਦਾ ਜਿਵੇਂ ਵਿਸਥਾਰ ਕੀਤਾ, ਇਹ ਸਾਰਾ ਪੈਰਾਡਾਈਮ ਹੈ ਤੇ ਪ੍ਰਸ਼ਨ ਇਹ ਹੈ ਕਿ ਉਹ ਕਿਵੇਂ ਵਿਸਥਾਰ ਕਰਦੇ ਹਨ। ਇਹ ਇਸ ਲਈ ਕਿਉਂਕਿ ਯੋਗ ਬਾਰੇ ਗੁਰਮਤਿ ਦਾ ਪੈਰਾਡਾਈਮ ਬਾਕੀਆਂ ਵਾਲਾ ਨਹੀਂ, ਉਨ੍ਹਾਂ ਤੱਤਾਂ ਨੂੰ ਵਰਤਣਾ ਹੋਰ ਗੱਲ ਹੈ। ਦ੍ਰਿਸ਼ਟੀ, ਵਿਚਾਰਧਾਰਾ

ਦਾ ਸਬੰਧ ਸੰਗਠਨ ਸਿਸਟਮ ਜਾਂ ਪੂਰੀ ਸੰਰਚਨਾ ਨਾਲ ਹੁੰਦਾ ਹੈ।

ਅਮਰ ਭਾਰਤੀ ਨੇ ਕੁੰਡਲਿਨੀ ਦੇ ਸੰਕਲਪ ਤੇ ਤੱਤਾਂ ਨੂੰ ਇਸ ਪਿੱਠਭੂਮੀ ਵਿੱਚ ਬਹੁਤ ਵਿਸਤ੍ਰਿਤ ਤੇ ਸਪੱਸ਼ਟ ਰੂਪ ਵਿੱਚ ਬਿਆਨ ਕੀਤਾ ਹੈ। ਪਰ ਗੁਰੂ ਗੋਬਿੰਦ ਸਿੰਘ ਦੇ ਸਮੁੱਚੇ ਬੀਰ ਪ੍ਰਬੋਧ ਵਿੱਚ ਕੁੰਡਲਿਨੀ ਕੇਵਲ ਇੱਕ ਮੈਟਾਫਰ ਵਾਂਗ ਪੇਸ਼ ਹੁੰਦੀ ਹੈ, ਇੱਕ ਪ੍ਰਯੋਜਨ ਵਾਂਗ ਨਹੀਂ, ਇਸ ਗੱਲ ਵੱਲ ਪੂਰਾ ਧਿਆਨ ਨਹੀਂ ਦਿੱਤਾ ਹੋਇਆ। ਉਹ ਚਾਰ ਸੌ ਪੰਜਵੇਂ ਚਰਿਤ੍ਰ ਵਿਚੋਂ ਜਦੋਂ ਦੇਵਾਂ ਤੇ ਦਾਨਵਾਂ ਦੇ ਮਹਾਂਕਾਲ ਵਿੱਚ ਵਿਲੈ ਹੋ ਜਾਣ ਜਾਂ ਬਾਲਾ (ਕੁੰਡਲਿਨੀ) ਦਾ ਮਹਾਂਕਾਲ ਵਿੱਚ ਪੂਰਣੈ ਲੈਅ ਹੋਣਾ। ਪਰਮਾਤਮਾ ਦੇ ਹੁਕਮ ਅਨੁਸਾਰ ਉਹ ਕੁੰਡਲਿਨੀ ਰੂਪੀ ਬਾਲਾ ਰਣ ਛੇਤਰ ਵਿੱਚ ਪਹੁੰਚਕੇ ਕਿਵੇਂ ਘੋਰ ਯੁੱਧ ਕਰਦੀ ਹੈ। ਇਸ ਸਭ ਕੁੱਝ ਨੂੰ ਰਲਾ ਮਿਲਾ ਦਿੰਦੇ ਹਨ।

ਗੁਰੂ ਗੋਬਿੰਦ ਸਿੰਘ ਇਸ ਮੈਟਾਫ਼ਰ ਨੂੰ ਉਦੋਂ ਵੀ ਸਪੱਸ਼ਟ ਕਰਦੇ ਹਨ ਜਦੋਂ ਕ੍ਰਿਸ਼ਨਾਵਤਾਰ ਵਿੱਚ ਉਹ ਆਖਦੇ ਹਨ :-

ਮੈਂ ਨ ਗਨੇਸਹਿ ਪ੍ਰਥਮ ਮਨਾਊਂ।<br>
ਕਿਸ਼ਨ ਬਿਸ਼ਨ ਕਬਹੂੰ ਨਹਿੰ ਧਿਆਊਂ।<br>
ਕਾਨ ਸੁਨੰ ਪਹਿਚਾਨ ਨ ਤਿਨਸੋਂ।<br>
ਲਿਵ ਲਾਗੀ ਮੋਰੀ ਪਗ ਇਨਸੋਂ।<br>
ਮਹਾਂਕਾਲ ਰਖਵਾਰ ਹਮਾਰੋ।<br>
ਮਹਾਂਲੋਹ ਮੈਂ ਕਿੰਕਰ ਥਾਰੋ।

ਇਉਂ ਗੁਰੂ ਗੋਬਿੰਦ ਸਿੰਘ ਦੀ ਬਾਣੀ ਵਿੱਚ ਮਹਾਂਕਾਲ ਉਸ ਸਾਰੇ ਪੌਰਾਣ-ਰੂਪਾਂਤ੍ਰਣ ਨਾਲ ਬੱਝਿਆ ਹੋਇਆ, ਜਿਸ ਵਿਚੋਂ ਇਸ ਸੰਕਲਪ ਨੂੰ ਮਨਫ਼ੀਵਾਦੀ-ਦ੍ਰਿਸ਼ਟੀ ਨਾਲ ਨਹੀਂ ਪੜ੍ਹਿਆ ਜਾ ਸਕਦਾ। ਉਹ ਯੁੱਧ ਦੀ, ਜਾਗ੍ਰਤਾ ਦੀ, ਇੱਕ ਸਭਿਆਚਾਰਕ ਕ੍ਰਾਂਤੀ ਦੀ ਵਿੱਧੀ ਨੂੰ ਵਿਕਸਤ ਕਰ ਰਹੇ ਹਨ, ਜਿਸ ਵਿੱਚ ਕੁੰਡਲਿਨੀ ਕੇਵਲ ਦੇਹ ਵਿਚਲੀ ਕੋਈ ਜਾਗ੍ਰਤਾ ਜਾਂ ਕੇਵਲ ਅਧਿਆਤਮਕ ਜਾਂ ਚੇਤਨਾ ਦੀ ਜਾਗ੍ਰਤਾ ਨਹੀਂ ਰਹਿ ਜਾਂਦੀ, ਸਗੋਂ ਮਨੁੱਖ ਦੀ ਦੇਹਾ ਸਮੁੱਚੀ ਜਾਗ੍ਰਤਾ ਦਾ ਇੱਕ ਮੈਟਾਫ਼ਰ ਬਣ ਜਾਂਦੀ ਹੈ। ਉਸ ਅਨੁਸਾਰ ਹੀ ਹੰਸਹ ਧੁਨੀ, ਅਜਪਾ ਜਾਪ, ਦੀਰਘ ਜਾਪ, ਸਤ ਸੰਧਿ ਤੇ ਕੁੰਡਲਿਨੀ ਨਾਲ ਜੁੜੇ ਹੋਰ ਤੱਤਾਂ ਜਾਂ ਸੰਕਲਪਾਂ ਦਾ ਵੀ ਰੂਪਾਂਤ੍ਰਣ ਹੋ ਜਾਂਦਾ ਹੈ। ਮਹਾਂਕਾਲ, ਕਾਲ, ਅਕਾਲ ਦੇ ਪ੍ਰਸੰਗ ਵਿੱਚ ਵਿਚਾਰਿਆ ਜਾਣ ਲਗਦਾ ਹੈ। ਉਨ੍ਹਾਂ ਨੇ 'ਚਰਿਤ੍ਰ ਪਖਯਾਨ' ਦੇ ਅਰੰਭ ਵਿੱਚ ਹੀ ਕਹਿ ਦਿੱਤਾ ਸੀ :-

ਤੁਹੀ ਖੜਗਧਾਰਾ, ਤੁਹੀ ਬਾਢਵਾਰੀ,<br>
ਤੁਹੀ ਤੀਰ ਤਰਵਾਰ, ਕਾਤੀ, ਕਟਾਰੀ।

ਇਸ ਪਰਿਪੇਖ ਵਿੱਚ ਹੀ ਦੁਰਗਾ, ਕਾਲੀ, ਖੰਡਾ, ਉਨ੍ਹਾਂ ਦੀ ਬਾਣੀ ਵਿੱਚ ਪੌਰਾਣ ਦੇ ਅਧਿਆਤਮ ਵਿੱਚ ਮਨਫ਼ੀ ਨਹੀਂ ਕੀਤੇ ਜਾ ਸਕਦੇ। ਉਨ੍ਹਾਂ ਦਾ ਯੁੱਧ ਜਿਸ ਪਰੰਪਰਾ ਦੇ ਖਿਲਾਫ ਹੈ, ਉਸ ਪੈਰਾਡਾਈਮ ਵਿੱਚ ਇਹ ਮੈਟਾਫ਼ਰ ਵੀ ਬਣ ਜਾਂਦੇ ਹਨ ਤੇ ਗੁਰਮਤਿ ਦੇ ਪੈਰਾਡਾਈਮ ਨੂੰ ਵੀ ਵਿਕਸਤ ਕਰ ਦਿੰਦੇ ਹਨ।

## ਨਾਮਧਾਰੀ ਹਾਕੀ ਟੀਮ ਗੋਲਡ ਕੱਪ ਹਾਕੀ ਟੂਰਨਾਮੈਂਟ ਵਿਜੇਤਾ ਬਣੀ

ਦਿੱਲੀ ਦੇ ਵਿਸ਼ਵ ਪ੍ਰਸਿੱਧ ਐਸਟ੍ਰੋਟਰਫ਼ ਯੁਕਤ ਸ਼ਿਵਾਜੀ ਸਟੇਡੀਅਮ ਵਿੱਚ 14 ਮਾਰਚ 2007 ਨੂੰ ਆਲ ਇੰਡੀਆ ਮਹਾਰਾਜਾ ਰਣਜੀਤ ਸਿੰਘ ਗੋਲਡ ਕੱਪ ਹਾਕੀ ਟੂਰਨਾਮੈਂਟ ਦਾ ਫਾਈਨਲ ਮੈਚ ਨਾਮਧਾਰੀ ਇਲੈਵਨ ਹਾਕੀ ਟੀਮ ਅਤੇ ਇੰਡੀਅਨ ਆਇਲ ਵਿੱਚਕਾਰ ਬੜੇ ਰੋਚਕ ਮੁਕਾਬਲੇ ਦੇ ਰੂਪ ਵਿੱਚ ਖੇਡਿਆ ਗਿਆ। ਜਿਸ ਵਿੱਚ ਨਾਮਧਾਰੀ ਇਲੈਵਨ ਨੇ ਇੰਡੀਅਨ ਆਇਲ ਦੀ ਟੀਮ ਨੂੰ ਪੈਨਲਟੀ ਸਟ੍ਰੋਕਾਂ ਤੱਕ ਚੱਲੇ ਮੁਕਾਬਲੇ ਵਿੱਚ 6-5 ਗੋਲਾਂ ਤੋਂ ਪਰਾਜਿਤ ਕੀਤਾ। ਇਹ ਟੂਰਨਾਮੈਂਟ ਦੇਸ਼ ਦੇ ਮੰਨੇ ਟੂਰਨਾਮੈਂਟਾਂ ਵਿੱਚੋਂ ਗਿਣਿਆ ਜਾਂਦਾ ਹੈ। ਜਿਸ ਵਿੱਚ ਦੇਸ਼ ਦੀਆਂ ਚੋਟੀ ਦੀਆਂ ਟੀਮਾਂ ਭਾਗ ਲੈਂਦੀਆਂ ਹਨ। ਇਸ ਟੂਰਨਾਮੈਂਟ ਵਿੱਚ ਇਸ ਵਾਰੀ ਦੇਸ਼ ਦੀਆਂ ਚੋਟੀ ਦੀਆਂ 8 ਟੀਮਾਂ ਨੂੰ ਚੁਣ 4-4 ਟੀਮਾਂ ਦੇ ਦੋ ਗਰੁੱਪ ਬਣਾਏ ਗਏ ਅਤੇ ਇਨ੍ਹਾਂ ਦੇ ਲੀਗ ਮੈਚ ਕਰਵਾਏ ਗਏ। ਦੋਵੇਂ ਪੂਲਾਂ ਵਿੱਚੋਂ ਦੋ-ਦੋ ਟੀਮਾਂ ਚੁਣੀਆਂ ਗਈਆਂ, ਜਿਨ੍ਹਾਂ ਵਿੱਚ ਸੈਮੀਫਾਈਨਲ ਤੇ ਫਿਰ ਫਾਈਨਲ ਮੈਚ ਹੋਇਆ। ਜਿਹੜੀਆਂ ਚੋਟੀ ਦੀਆਂ ਟੀਮਾਂ ਨੇ ਭਾਗ ਲਿਆ ਉਹ ਸਨ – ਨਾਮਧਾਰੀ ਇਲੈਵਨ, ਇੰਡੀਅਨ ਆਇਲ, ਬੀ.ਐਸ.ਐਫ., ਭਾਰਤ ਪੈਟ੍ਰੋਲੀਅਮ, ਏਅਰ ਇੰਡੀਆ, ਇੰਡੀਅਨ ਏਅਰ ਲਾਈਨਸ, ਪੰਜਾਬ ਨੈਸ਼ਨਲ ਬੈਂਕ ਤੇ ਪੰਜਾਬ ਐਂਡ ਸਿੰਧ ਬੈਂਕ। ਨਾਮਧਾਰੀ ਹਾਕੀ ਟੀਮ ਵਿਸ਼ਵ ਵਿੱਚ ਭਾਰਤੀ ਤੇ ਸਿੱਖੀ ਪਹਿਰਾਵੇ ਤੇ ਸ਼ਾਕਾਹਾਰੀ ਵਜੋਂ ਦੁਨੀਆਂ ਵਿੱਚ ਵੱਖਰੀ ਪਛਾਣ ਰੱਖਦੀ ਹੈ। ਇਹ ਕਛਹਿਰੇ, ਬਨੈਨ ਤੇ ਸਿਰ ਤੇ ਚਿੱਟੀ ਗੋਲ ਦਸਤਾਰ ਬੰਨ੍ਹ ਕੇ ਸਿੱਖੀ ਸਰੂਪ ਵਿੱਚ (ਦਾੜੀ, ਕੇਸ, ਆਦਿ) ਪੰਜ ਕਕਾਰਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਸਿੱਖੀ ਪਹਿਰਾਵੇ ਨੂੰ ਕਾਇਮ ਰੱਖਦੀ ਹੋਈ ਖੇਡਦੀ ਹੈ।

ਨਾਮਧਾਰੀ ਟੀਮ ਦੇ ਸਾਰੇ ਹੀ ਖਿਡਾਰੀ ਇੱਕਜੁਟ ਹੋ ਟੀਮ ਭਾਵਨਾ ਨਾਲ ਖੇਡੇ ਤੇ ਇਹ ਜੋਸ਼ ਨਾਲ ਭਰੀ ਖਿਡਾਰੀਆਂ ਦੀ ਟੀਮ ਨੇ ਜਿੱਤ ਹਾਸਲ ਕੀਤੀ। ਜਿਸ ਵਿੱਚ ਟੀਮ ਦਾ ਯੋਗਦਾਨ ਸੀ ਤੇ ਇਹਨਾਂ ਦੇ ਕੋਚਾਂ ਦੀ ਮਿਹਨਤ ਤੇ ਪੰਜਾਬ ਹਾਕੀ ਐਸੋਸੀਏਸ਼ਨ ਦੇ ਸੀਨੀਅਰ ਮੀਤ ਪ੍ਰਧਾਨ ਅਤੇ ਨਾਮਧਾਰੀ ਸੀਡਸ ਦੇ ਚੇਅਰਮੈਨ ਸੰਤ ਉਦੈ ਸਿੰਘ ਜੀ ਦਾ ਸਹਿਯੋਗ ਤੇ ਸਭ ਤੋਂ ਵੱਡੀ ਨਾਮਧਾਰੀ ਸਿੱਖ ਪੰਥ ਦੇ ਧਾਰਮਕ ਗੁਰੂ ਤੇ ਸ੍ਰਿਸਟੀ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਿਸ਼, ਜਿਸ ਸਦਕਾ ਇਹ ਟੀਮ ਏਸ ਮੁਕਾਮ ਤੇ ਪਹੁੰਚੀ ਤੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਅਗੋਂ ਵੀ ਅਸੀਂ ਸਭ ਅਰਦਾਸ ਕਰਦੇ ਹਾਂ। ਸ੍ਰੀ ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਨਾਲ ਇਹ ਟੀਮ ਇਸੇ ਤਰ੍ਹਾਂ ਚੜ੍ਹਦੀ ਕਲਾ ਵਿੱਚ ਰਹੇ। ਨਾਮਧਾਰੀ ਹਾਕੀ ਟੀਮ ਟੂਰਨਾਮੈਂਟ ਜਿੱਤਣ ਤੋਂ ਬਾਅਦ 15 ਮਾਰਚ ਨੂੰ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਲੈਣ ਲਈ ਸ੍ਰੀ ਭੈਣੀ ਸਾਹਿਬ ਕੋਠੀ ਪਹੁੰਚੀ।

– ਸੂਬਾ ਸਰਬਜੀਤ ਸਿੰਘ

- ਸੁਵਰਨ ਸਿੰਘ ਵਿਰਕ (ਕਰੀਵਾਲਾ ਸਿਰਸਾ)

# ਸਦੀਵੀ ਸੱਚ ਦਾ ਸੂਰਜ - ਸਤਿਗੁਰੂ ਰਾਮ ਸਿੰਘ

ਸਾਡੇ ਦੋ ਸਿਆਣਿਆਂ ਭਾਈ ਗੁਰਦਾਸ ਅਤੇ ਪ੍ਰੋ. ਪੂਰਨ ਸਿੰਘ ਹੋਰਾਂ ਦਾ ਰਲਿਆ ਮਿਲਿਆ ਕਥਨ ਹੈ ਕਿ ਪੰਜਾਬ ਗੁਰੂ ਦੀ ਵਡਿਆਈ ਦੇ ਸਿਰ ਤੇ ਜਿਉਂਦਾ ਹੈ। ਪੰਜਾਬ ਅਤੇ ਉਸਦੇ ਲੋਕਾਂ ਦੀ ਵੱਖਰੀ ਪਛਾਣ ਨੂੰ ਵਿਕਸਿਤ ਕਰਨ ਵਿਚ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਅਤੇ ਦਰਸ਼ਨ ਨੇ ਇਕ ਨਿਵੇਕਲੀ ਭੂਮਿਕਾ ਅਦਾ ਕੀਤੀ ਹੈ। ਹਜਾਰਾਂ ਸਾਲਾਂ ਤੋਂ ਜੰਗਾਂ ਜੁੱਧਾਂ ਦਾ ਮੈਦਾਨ ਬਣਿਆ ਖਿੱਤਾ, ਜਦੋਂ ਵੇਈਂ ਨਦੀ ਦੀਆਂ ਲਹਿਰਾਂ ਤੇ ਤੈਰਦੀ ਇਕ ਓਅੰਕਾਰ ਦੀ ਧੁਨੀ ਨਾਲ ਸਰਸਾਰ ਹੋਇਆ, ਜਦੋਂ ਸਤਲੁਜ ਦਰਿਆ ਨੇ 'ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ' ਦਾ ਉਦਘੋਸ਼ ਕੀਤਾ ਤਾਂ ਸਦੀਆਂ ਦੇ ਲਿਤਾੜੇ ਜੀਵਨ ਨੇ ਅੰਗੜਾਈ ਲਈ। ਆਪਣੇ ਵਿਰੋਧੀਆਂ ਅਤੇ ਵਿਰੋਧੀ ਹਾਲਤਾਂ ਨਾਲ ਦਸਤਪੰਜਾ ਲੈਣ ਦੀ ਆਦਿ ਮਾਨਵ ਵਾਲੀ ਰੀਝ ਫਿਰ ਪ੍ਰਬਲ ਹੋ ਉਠੀ। ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜਿਹਨਾਂ ਲੋਕਾਂ ਦੇ ਰਾਹ ਵਿਖਾਵੇ ਬਣੇ ਉਹਨਾਂ ਦਾ ਜੋਸ਼ ਨਾ ਛੋਟਾ ਅਤੇ ਨਾ ਵੱਡਾ ਘਲੂਘਾਰਾ ਮੱਠਾ ਪਾ ਸਕੇ। ਕੋਈ ਪਾਣੀ ਉਹਨਾਂ ਲਈ ਅਟਕ ਨਾ ਬਣਿਆ ਤੇ ਕੋਈ ਪਰਬਤ ਉਹਨਾਂ ਲਈ ਅਲੰਘ ਨਾ ਰਿਹਾ। ਚੀਚੀ ਦੇ ਨਹੁੰ ਤੋਂ ਲੈ ਕੇ ਸਿਰ ਦੀ ਖੋਪੜੀ ਤਕ ਉਹ ਅਡੋਲ ਰੂਪ ਵਿਚ ਲੁਹਾ ਸਕਦੇ ਸਨ। ਵੱਡੀਆਂ ਕੁਰਬਾਨੀਆਂ ਤੋਂ ਬਾਅਦ ਲਗਪਗ ਸੱਤ ਅੱਠ ਦਹਾਕੇ ਆਪਣੀ ਧਰਤੀ ਦੇ ਹੁਕਮਰਾਨ ਹੋਣ ਦਾ ਭਾਗ ਵੀ ਇਹਨਾਂ ਦੇ ਨਸੀਬੇ ਵਿਚ ਆਇਆ। ਪਰ ਇਕ ਉਚੇ ਸਮਾਜਕ, ਆਰਥਕ ਪ੍ਰਬੰਧ ਦੀ ਤਰਜਮਾਨੀ ਕਰਨ ਵਾਲੀ ਵਿਦੇਸ਼ੀ ਸ਼ਕਤੀ ਦੇ ਹੱਥੋਂ ਆਪਣੇ ਰਾਜ-ਭਾਗ ਦਾ ਸੂਰਜ ਅਸਤ ਹੋ ਗਿਆ, ਜਿਸਦਾ ਆਧਾਰ ਜਗੀਰੂ ਵਿਵਸਥਾ ਸੀ। ਕਵੀ ਦੇ ਸ਼ਬਦਾਂ ਵਿਚ ਬਕਰੀ ਸ਼ੇਰ ਤੇ ਚੜ੍ਹਕੇ ਉਸਦੇ ਪਾਸੇ ਭੰਨ ਰਹੀ ਸੀ। ਚਲਾਕ ਮਾਂਦਰੀ ਨੇ ਖੜੱਪੇ ਸੱਪ ਕੀਲ ਕੇ ਅੰਨ੍ਹੇ ਕਰ ਦਿਤੇ ਸਨ।

ਪਸਤ ਹਿੰਮਤੀ ਦੇ ਇਸ ਦੌਰ ਵਿਚ ਪੰਜਾਬ ਦੀ ਸਰਜਮੀਂ ਨੇ ਜਿਹੜਾ ਮਹਾਂ ਮਾਨਵ ਸਿਰਜਿਆ, ਉਹ ਗੁਰੂ ਨਾਨਕ - ਗੁਰੂ ਗੋਬਿੰਦ ਸਿੰਘ ਦਰਸ਼ਨ ਦੀ ਅਗਲੇਰੀ ਕੜੀ ਸੀ - ਸਤਿਗੁਰੂ ਰਾਮ ਸਿੰਘ ਦਰਸ਼ਨ। ਇਹ ਕਿਸੇ ਸ਼ਰਧਾਲੂ ਨਾਮਧਾਰੀ ਦੇ ਸ਼ਬਦ ਨਹੀਂ ਸਨ, ਅੰਗ੍ਰੇਜ ਬਸਤੀਵਾਦੀ ਹਾਕਮ, ਸਤਿਗੁਰੂ ਜੀ ਦੇ ਦਿਨ-ਬਦਿਨ ਵਿਕਸਿਤ ਹੋ ਰਹੇ ਪ੍ਰਭਾ ਮੰਡਲ ਦੀ ਇਉਂ ਹੀ ਨਿਸ਼ਾਨ ਦੇਹੀ ਕਰਦੇ ਸਨ।

**ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਮਹਾਨ ਸਿੰਘਾਂ ਦੀਆਂ ਕੁਰਬਾਨੀਆਂ ਨੂੰ ਇਸ ਲਈ ਨਜ਼ਰ ਅੰਦਾਜ ਕਰ ਦਿਤਾ ਗਿਆ ਕਿ ਉਹਨਾਂ ਦਾ ਸਬੰਧ ਇਕ ਘੱਟ ਗਿਣਤੀ ਭਾਈਚਾਰੇ ਅਤੇ ਸਿੱਖਾਂ ਵਿਚੋਂ ਵੀ ਇਕ ਖੁਰਦਬੀਨੀ ਘੱਟ ਗਿਣਤੀ ਨਾਮਧਾਰੀ ਸਮੁਦਾਇ ਨਾਲ ਹੈ। ਅਜਿਹੀ ਸੋਚ ਵਾਲਿਆਂ ਦੇ ਮੱਥੇ ਤੇ ਇਤਿਹਾਸ ਨੇ ਇਹ ਸੁਆਲ ਦਾਗਣਾ ਹੈ - ਕੀ ਸਤਿਗੁਰੂ ਰਾਮ ਸਿੰਘ ਜੀ ਕੇਵਲ ਨਾਮਧਾਰੀਆਂ ਜਾਂ ਸਿੱਖਾਂ ਦੇ ਹੀ ਸਨ ? ਮੇਰੀ ਤੁੱਛ ਬੁੱਧੀ ਮੁਤਾਬਕ ਉਹਨਾਂ ਨੂੰ ਪੰਜਾਬ ਜਾਂ ਭਾਰਤ ਦੀਆਂ ਸੌੜੀਆਂ ਹੱਦਾਂ ਵਿਚ ਸਮੇਟਣਾ ਵੀ ਉਸ ਮਹਾਨ ਪ੍ਰਤਿਭਾ ਨਾਲ ਅਨਿਆਇ ਹੈ।**

ਪੰਜ ਦਰਿਆਵਾਂ ਦੇ ਭੂ-ਭਾਗ ਤੇ ਆਪ ਦਾ ਜੀਵਨ ਚਰਿਤ੍ਰ ਸਿਰਫ ਛਿਪੰਜਾ ਕੁ ਵਰ੍ਹਿਆਂ ਤੇ ਫੈਲਿਆ ਹੈ। ਇਸ ਵਿਚ ਵੀ ਪਹਿਲੇ ਵੀਹ ਕੁ ਵਰ੍ਹੇ ਬਚਪਨ ਤੇ ਕਿਸ਼ੋਰ ਅਵਸਥਾ ਦੇ। ਫਿਰ ਨੌ ਕੁ ਵਰ੍ਹੇ ਦੇ ਲਗਭਗ ਸਿੱਖ ਸੈਨਾ ਵਿਚ ਬਿਤਾਏ। ਅਗਲਾ ਸਵਾ ਦਹਾਕਾ ਖਾਨਦਾਨੀ ਰਵਾਇਤ ਰਾਜਗੀਰੀ, ਲੁਹਾਰਾ, ਤਰਖਾਣਾ ਕੰਮ ਜਿਸ ਵਿਚ ਦੇਸ਼ ਚਾਲ ਮੁਤਾਬਕ ਕਿਰਸਾਨੀ ਕਾਰਜ ਵੀ ਸ਼ਾਮਲ ਹੈ। ਉਦਰ ਪੂਰਤੀ, ਪ੍ਰਵਾਰ ਪਾਲਣ ਅਤੇ ਆਏ ਗਏ ਦੀ ਟਹਿਲ ਸੇਵਾ ਲਈ ਵਾਜ਼ਿਬ ਮੁਨਾਫੇ ਵਾਲੀ ਹੱਟੀ ਵੀ ਚਲਾਈ। ਆਪਣੇ ਮਿਸਨ ਬਰਤਾਨਵੀ ਤਾਜ ਦੇ ਫਰਮਾਬਰਦਾਰ ਬਣ ਚੁੱਕੇ ਮਲੇਛ ਖਾਲਸੇ ਨੂੰ ਪਛਾੜਣ ਲਈ 'ਸੰਤ ਖਾਲਸੇ' ਦੀ ਸਾਜਨਾ ਲਈ ਕੁੱਲ 15 ਵਰ੍ਹੇ ਵੀ ਪੂਰੇ ਨਹੀਂ ਮਿਲੇ। ਏਨੇ ਕੁ ਵਕਤ ਵਿਚ ਅਟਕ ਤੋਂ ਜਮਨਾ ਨਦੀ ਤਕ ਫੈਲੇ ਵਿਸ਼ਾਲ ਖੇਤਰ ਵਿਚ ਸੱਤ ਤੋਂ ਲੈਕੇ ਦਸ ਲੱਖ ਤਕ ਨਾਮਧਾਰੀ ਜਾਂ ਕੂਕੇ ਸਿੰਘ ਸਜਣੇ ਇਤਿਹਾਸ ਦੇ ਕਿਸੇ ਅਚੰਭੇ ਤੋਂ ਘੱਟ ਨਹੀਂ। ਇਤਿਹਾਸ ਵਿਚ ਮਿਲਣ ਵਾਲੀਆਂ ਸ਼ਖਸੀਅਤਾਂ ਵਿਚ ਇਸ ਬੇਜੋੜ ਸ਼ਖਸੀਅਤ ਨੇ ਇਕ ਸੈਨਿਕ, ਇਕ ਦਸਤਕਾਰ, ਇਕ ਕਿਸਾਨ ਅਤੇ ਇਕ ਵਣਜਾਰੇ ਦੇ ਗੁਣਾਂ ਦਾ ਸੁਮੇਲ ਪ੍ਰਸਤੁਤ ਕੀਤਾ।

ਜਿਹਨਾਂ ਨਾਮਧਾਰੀਆਂ ਉਤੇ ਕਿਸੇ ਸੰਕੀਰਣ ਸੋਚ ਵੱਸ 'ਗੁਰੂ ਗ੍ਰੰਥ' ਦੀ ਅਵਮਾਨਨਾ ਦਾ ਦੋਸ਼ ਆਰੋਪਿਤ ਕੀਤਾ ਜਾਂਦਾ ਹੈ, ਇਹ ਉਹਨਾਂ ਦੇ ਸਤਿਗੁਰੂ ਰਾਮ ਸਿੰਘ ਹੀ ਸਨ, ਜਿਹਨਾਂ ਪਿੰਡ ਪਿੰਡ ਘੁੰਮ ਕੇ ਪੁਰਾਣੀਆਂ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਬੜੇ ਸਤਿਕਾਰ ਨਾਲ ਨਵੇਂ ਬਸਤਰਾਂ ਵਿਚ ਸਜਾ ਕੇ ਪਿੰਡਾਂ ਦੇ ਗੁਰੂ ਘਰਾਂ ਵਿਚ ਪ੍ਰਕਾਸ਼ਿਤ ਕੀਤਾ ਅਤੇ ਆਪਣੇ ਵਸੀਲਿਆਂ ਨਾਲ ਹੀ ਇਹਨਾਂ ਨੂੰ ਸਭ ਤੋਂ ਪਹਿਲਾਂ ਛਾਪੇ ਦਾ ਜਾਮਾ ਪੁਆਇਆ ਅਤੇ ਇਸ ਤਰ੍ਹਾਂ ਭਾਈ ਗੁਰਦਾਸ ਜੀ ਵਾਲਾ ਘਰ ਘਰ ਧਰਮਸਾਲ ਸਥਾਪਿਤ ਕਰਨ ਦਾ ਰਾਹ ਵੀ ਮੋਕਲਾ ਕੀਤਾ। ਇਹ ਨਾਮਧਾਰੀ ਇਤਿਹਾਸ ਦੀ ਹਿਰਦੇ ਵੇਦਕ ਗਾਥਾ ਹੈ ਕਿ ਲੋਹਗੜ੍ਹ (ਲੁਧਿਆਣਾ) ਦਾ ਭਾਈ ਦੇਵਾ ਸਿੰਘ ਜਿਥੇ ਮਲੇਰ ਕੋਟਲੇ ਦੇ ਸਾਕੇ ਵਿਚ ਹਿੱਸਾ ਲੈਣ ਸਦਕਾ ਤੋਪ ਨਾਲ ਉਡਾਇਆ ਗਿਆ ਉਸਦਾ ਦੂਸਰਾ ਭਰਾ

ਅਤਰ ਸਿੰਘ ਅਖੰਡ ਪਾਠ ਕਰਾਉਣ ਦੇ ਦੋਸ਼ ਵਿਚ ਇਸ ਸਾਕੇ ਤੋਂ ਕੁੱਝ ਵਰ੍ਹੇ ਬਾਅਦ ਹੀ ਲੁਧਿਆਣਾ ਜੇਲ੍ਹ ਦੀਆਂ ਤੰਗੀਆਂ ਨਾ ਸਹਾਰਦਾ ਹੋਇਆ ਸ਼ਹੀਦੀ ਪਾ ਗਿਆ ਸੀ। ਇਹ ਸਾਡੇ ਸ਼ਾਨਦਾਰ ਇਤਿਹਾਸ ਦਾ ਹਿੱਸਾ ਹੈ ਕਿ ਗੁਰਬਾਣੀ ਦੇ ਪਾਠ ਕਰਨ ਵਾਲੇ ਪਾਠੀਆਂ, ਧੂਪੀਆਂ, ਪਾਠ ਕਰਾਉਣ ਵਾਲੇ ਗੁਰਸਿੱਖਾਂ ਦੇ ਨਾਲ ਨਾਲ ਪਹਿਰੂਆਂ ਅਤੇ ਲਾਂਗਰੀਆਂ ਨੇ ਵੀ ਕੈਦਾਂ ਬਾ-ਮੁਸ਼ਕਤ ਭੁਗਤੀਆਂ।

ਇਤਿਹਾਸ ਹਰ ਮੋੜ 'ਤੇ ਆਪਣੇ ਨਾਇਕਾਂ ਦੀ ਸਿਰਜਣਾ ਕਰਨ ਦੇ ਸਮਰਥ ਹੁੰਦਾ ਹੈ। ਵਪਾਰਕ ਸਰਮਾਏਦਾਰੀ ਦੀ ਪ੍ਰਤੀਨਿੱਧਤਾ ਕਰਨ ਵਾਲੀ ਫਰੰਗੀ ਸਰਕਾਰ ਦੇ ਵਿਰੁੱਧ ਬਗਾਵਤ ਦਾ ਸਿੰਘ-ਨਾਦ ਕਰਨ ਵਾਲੇ ਮਹਾਂ ਨਾਇਕ ਸਤਿਗੁਰੂ ਰਾਮ ਸਿੰਘ ਸਨ ਅਤੇ ਉਹਨਾਂ ਦੇ ਸਿੰਘ ਸਿਵਲ ਨਾਫੁਰਮਾਨੀ ਦੀ ਇਸ ਲੋਕ ਲਹਿਰ ਦੇ ਪਹਿਲੇ ਨਾਇਕ ਬਣੇ। ਪੈਦਾਵਾਰ ਦੀ ਜਿਸ ਆਤਮ ਨਿਰਭਰ ਅਤੇ ਸਵੈ ਕੇਂਦਰਿਤ ਪੇਂਡੂ ਇਕਾਈ ਦੀ ਏਸ਼ੀਅਨ ਉਤਪਾਦਨ ਪੱਧਤੀ ਦੇ ਨਾਂ ਤੇ ਇਕ ਮਨੀਸ਼ੀ ਕਾਰਲ ਮਾਰਕਸ ਨੇ ਖੋਜ ਕੀਤੀ ਹੈ, ਸਤਿਗੁਰੂ ਰਾਮ ਸਿੰਘ ਉਸ ਪ੍ਰਣਾਲੀ ਨੂੰ ਹੋਰ ਵਿਕਸਤ ਕਰਨ ਲਈ ਯਤਨਸ਼ੀਲ ਸਨ। ਉਹਨਾਂ ਦੇ ਪੰਥ ਵਿਚ ਆਲਸੀ, ਦਲਿੱਦਰੀ ਅਤੇ ਕਿਰਤ ਕਾਰਜ ਤੋਂ ਟੁੱਟੇ ਵਿਅੱਕਤੀ ਲਈ ਕੋਈ ਥਾਂ ਨਹੀਂ ਸੀ ਅਤੇ ਨਾ ਹੀ ਦੂਜਿਆਂ ਦੀ ਕਮਾਈ ਉਤੇ ਪਲਣ ਵਾਲੇ ਸ਼ੋਸ਼ਕ ਜਾਂ ਪਰਜੀਵੀ, ਲੁਟੇਰੇ ਸਾਮੰਤ ਨੂੰ ਸਨਮਾਨਿਆ ਗਿਆ। ਵਿਆਜ ਲੈਣ ਨੂੰ ਇਸ ਕਦਰ ਅਣਮਨੁੱਖੀ ਵਿਹਾਰ ਘੋਸ਼ਿਤ ਕੀਤਾ ਗਿਆ ਕਿ ਆਉਣ ਵਾਲੇ ਸਮੇਂ ਵਿਚ ਕੋਈ ਵਿਆਜੜਿਆ ਕੂਕਿਆਂ ਦੀਆਂ ਸਫ਼ਾਂ ਦਾ ਸ਼ਿੰਗਾਰ ਨਾ ਬਣ ਸਕਿਆ। ਆਮ ਨਾਮਧਾਰੀ 'ਹੱਥ ਕਾਰ ਵੱਲ ਅਤੇ ਚਿੱਤ ਯਾਰ ਵੱਲ' ਦੇ ਸੁਨਹਿਰੀ ਅਸੂਲ ਨੂੰ ਪ੍ਰਣਾਏ ਹੋਏ ਸਨ।

ਪੱਛਮ ਵਾਲੇ ਜਦੋਂ ਆਪਣੀਆਂ ਵਿਧੀ ਪੁਸਤਕਾਂ ਵਿਚ ਹੀ ਅਜੇ ਸਮਾਨਤਾ, ਭਾਈਚਾਰੇ ਅਤੇ ਆਜ਼ਾਦੀ ਦੀਆਂ ਟਾਹਰਾਂ ਮਾਰ ਰਹੇ ਸਨ, ਕੂਕਿਆਂ ਨੇ ਮਨੁੱਖੀ ਜੀਵਨ ਦੀਆਂ ਇਹਨਾਂ ਉਚ ਆਦਰਸ਼ਾਂ ਨੂੰ ਆਪਣੀਆਂ ਨਿੱਜੀ ਜਿੰਦਗੀਆਂ ਵਿਚ ਉਤਾਰ ਲਿਆ ਸੀ। ਹਲੇਮੀ ਰਾਜ ਅਤੇ ਬੇਗਮਪੁਰੇ ਦੇ ਨਿਵਾਸੀ ਹੋਣ ਦੀ ਗੁਰਬਾਣੀ ਦੀ ਧਾਰਨਾ ਦੇ ਅਨੁਕੂਲ ਸਮਾਜਕ ਢਾਂਚੇ ਦੀ ਉਸਾਰੀ ਉਹਨਾਂ ਦਾ ਸੁਪਨਾ ਸੀ। ਜਿਸ ਵੱਲ ਵੱਧਣ ਲਈ ਸਤਿਗੁਰੂ ਰਾਮ ਸਿੰਘ ਦੀਆਂ ਸਿੱਖਿਆਵਾਂ ਉਹਨਾਂ ਨੂੰ ਪ੍ਰੇਰਿਤ ਕਰ ਰਹੀਆਂ ਸਨ। ਉਹ ਧਰਤੀ ਨੂੰ ਕਾਣੀ ਵੰਡ ਦੇ ਟੋਇਆਂ ਟਿੱਬਿਆਂ ਤੋਂ ਰਹਿਤ ਇਕਰਸ ਕਰਨਾ ਚਾਹੁੰਦੇ ਸਨ। ਉਚਿਆਂ ਨੀਵਿਆਂ ਦਾ ਫਰਕ ਮਿਟਾਉਣਾ ਲੋਚਦੇ ਸਨ। ਇਸਨੂੰ ਇਤਿਹਾਸ ਦਾ ਇਕ ਮੌਕਾ ਮੇਲ ਹੀ ਆਖਾਂਗੇ ਕਿ ਜਦੋਂ ਕੁ ਜਹੇ 1871 ਈ. ਵਿਚ ਫਰਾਂਸ ਦੇ ਕਿਰਤੀਆਂ ਨੇ ਦੁਨੀਆਂ ਦੇ ਇਤਿਹਾਸ ਵਿਚ ਪੈਰਿਸ ਕਮਿਊਨ ਦੇ ਨਾਂ ਤੇ ਪਹਿਲਾ ਕਾਮਾ ਰਾਜ ਸਥਾਪਿਤ ਕੀਤਾ ਐਨ ਉਦੋਂ ਕੁ ਹੀ ਮੁਕਤਸਰ ਦੇ ਇਲਾਕੇ ਦੇ ਨਾਮਧਾਰੀ ਸਿੰਘਾਂ ਨੇ ਭਾਈ ਮਸਤਾਨ ਸਿੰਘ ਦੀ ਅਗਵਾਈ ਹੇਠ ਆਪਣੇ ਭੋਇੰ ਭਾਂਡੇ ਵੇਚਕੇ ਸਾਂਝੇ ਖਾਲਸੇ ਰਾਜ ਦੀ ਸਥਾਪਨਾ ਦਾ ਐਲਾਨ ਕਰ ਦਿਤਾ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਤੋਂ ਬਾਅਦ ਭਿੰਨ ਭਿੰਨ ਇਲਾਕਿਆਂ ਦੇ ਕੂਕਿਆਂ ਨੇ, ਡੇਰਾ ਸ੍ਰੀ ਭੈਣੀ ਸਾਹਿਬ ਨੂੰ ਵੀ ਇਕ ਕਮਿਊਨ ਦੇ ਤੌਰ ਤੇ ਵਿਕਸਤ ਕਰਨ ਲਈ ਆਪਣੀਆਂ ਚੱਲ ਅਚੱਲ ਜਾਇਦਾਦਾਂ ਵੇਚ ਵੱਟ ਕੇ ਗੁਰੂ ਕੇ ਲੰਗਰ ਵਿਚ ਲਿਆ ਪਾਈਆਂ ਸਨ। ਜਿਥੇ ਸਾਰੇ ਨਿਵਾਸੀਆਂ ਤੋਂ ਉਹਨਾਂ ਦੀ ਯੋਗਤਾ ਅਨੁਸਾਰ ਕੰਮ ਲਿਆ ਜਾਂਦਾ ਅਤੇ ਉਹਨਾਂ ਦੀਆਂ ਲੋੜਾਂ ਗੁਰੂ ਕੇ ਖਜਾਨੇ ਵਿਚੋਂ ਪੂਰੀਆਂ ਕੀਤੀਆਂ ਜਾਂਦੀਆਂ। ਇਸ ਨੂੰ ਨਾਮਧਾਰੀ ਵਿਰਾਸਤ ਦੀ ਮਹਾਨਤਾ ਕਿਹਾ ਜਾਵੇਗਾ ਕਿ ਸੰਤ ਕੇਸਰ ਸਿੰਘ ਮੁਹਾਵਾ ਵਾਲਿਆਂ ਦੀ ਸੰਗਤ ਵਿਚ ਕੂਕਾ ਬਣਨ ਵਾਲਾ ਸੋਹਣ ਸਿੰਘ ਭਕਨਾ ਵਿਦੇਸ਼ਾਂ ਵਿਚ ਦੇਸ਼ ਆਜ਼ਾਦੀ ਲਈ ਉਠਣ ਵਾਲੀ ਗਦਰ ਪਾਰਟੀ ਲਹਿਰ ਦਾ ਬਾਨੀ ਪ੍ਰਧਾਨ ਬਣਿਆ। ਕਾਲੇ ਕੋਠੜੀ ਅਤੇ ਕਾਲੇ ਪਾਣੀ ਦੀਆਂ ਬੰਦੀ ਜੀਵਨ ਦੀਆਂ ਦੁਸ਼ਵਾਰੀਆਂ ਵੀ ਉਹਨੂੰ ਡੁਲਾ ਨਾ ਸਕੀਆਂ। ਰਿਹਾਈ ਤੋਂ ਬਾਅਦ ਆਪਣੇ ਵਰਗੇ ਹੋਰ ਬਹੁਤ ਸਾਰੇ ਬਾਬਿਆਂ ਨਾਲ ਮਿਲਕੇ ਮਿਹਨਤਕਸ਼ ਜਨਤਾ ਦੀ ਬੰਦਖਲਾਸੀ ਲਈ ਆਪਣਾ ਜੀਵਨ ਉਹਨਾਂ ਕਿਰਤੀ ਕਿਸਾਨ ਅੰਦੋਲਨਾਂ ਨੂੰ ਸਮਰਪਿਤ ਕਰ ਦਿਤਾ। ਅੱਜ ਵੀ ਇਸ ਮੁਕਤੀ ਯੁੱਧ ਵਿਚ ਪੈਸੇ ਦੀ ਬੇਕਿਰਕ ਦੌੜ ਤੋਂ ਨਿਰਲੇਪ ਰਹਿ ਕੇ ਹਿੱਸਾ ਲੈਣ ਵਾਲਿਆਂ ਦਾ ਪ੍ਰੇਰਨਾ ਸ੍ਰੋਤ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੀ ਤਹਿਰੀਕ ਵਿਚੋਂ ਲੱਭਿਆ ਜਾ ਸਕਦਾ ਹੈ।

ਸਤਿਗੁਰੂ ਜੀ ਜਿਥੇ ਇਕ ਵੱਡੇ ਸਮਾਜ ਸੁਧਾਰਕ ਅਤੇ ਇਨਕਲਾਬੀ ਜੁੱਗ ਪਲਟਾਊ ਆਗੂ ਸਨ, ਉਥੇ ਉਹ ਇਕ ਕੋਮਲ ਭਾਵੀ ਮਸਤਕ ਅਤੇ ਹੋਰ ਪ੍ਰਾਣੀ ਮਾਤਰ ਨਾਲ ਡੂੰਘਾ ਸਨੇਹ ਕਰਨ ਵਾਲਾ ਹਿਰਦਾ ਵੀ ਰੱਖਦੇ ਸਨ। ਈਰਖਾ ਅਤੇ ਨਫਰਤ ਦੀ ਅੱਗ ਵਿਚ ਸੜਦੇ ਰਿਦਿਆਂ ਲਈ ਉਹਨਾਂ ਦੀ ਇਕ ਗਹਿਰ ਗੰਭੀਰ ਤੱਕਣੀ ਹੀ ਤਕਦੀਰਾਂ ਬਦਲਣ ਵਾਲੀ ਹੋ ਨਿਬੜਦੀ ਸੀ। ਮਨੁੱਖ ਤਾਂ ਮਨੁੱਖ ਉਹਨਾਂ ਦੇ ਸੰਪਰਕ ਵਿਚ ਆਉਣ ਵਾਲੇ ਪਸ਼ੂ ਪੰਛੀ ਅਤੇ ਵੇਲ ਬੂਟੇ ਵੀ ਚਹਿਕ ਉਠਦੇ ਸਨ। ਭੈਣੀ ਸਾਹਿਬ ਦੇ ਆਲੇ ਦੁਆਲੇ ਬੋਹੜ ਅਤੇ ਪਿੱਪਲ ਹੱਥੀਂ ਲਾ ਕੇ ਗਾਗਰ ਫੜਕੇ ਪਾਣੀ ਵੀ ਦਿਤਾ। ਖੂਹਾ ਤੋਂ ਇਲਾਵਾ ਰਾਮਸਰ ਸਰੋਵਰ ਦੀ ਖੁਦਾਈ ਕਰਵਾਈ ਤਾਂ ਜੁ ਵੱਡੇ ਇਕੱਠਾਂ ਸਮੇਂ ਜਲ ਤੀ ਤੋਟ ਸੰਗਤ ਨੂੰ ਨਾ ਆਵੇ।

ਕੁਦਰਤ ਨਾਲ ਏਕੀਕ੍ਰਿਤ ਜੀਵਨ ਜਾਚ ਦੇ ਗੁਰ ਸਿਖਾ ਕੇ ਅੱਜ ਦੇ ਪਰੀਆਵਰਨ ਵਿਦਾਂ ਦਾ ਰਾਹ ਵੀ ਰੁਸ਼ਨਾਇਆ। ਹਰ ਤਰ੍ਹਾਂ ਦੀ ਜੀਵ ਹਿੰਸਾ ਨੂੰ ਪ੍ਰਤੀਬੰਧਿਤ ਕੀਤਾ। ਇਥੋਂ ਤਕ ਕਿ ਜ਼ਹਿਰੀ ਸੱਪਾਂ ਨੂੰ ਵੀ ਅਭੈਦਾਨ ਦਿਤਾ। ਭੈਣੀ ਸਾਹਿਬ ਤੋਂ ਜਿਲਾ ਸਦਰ ਮੁਕਾਮ ਲੁਧਿਆਣਾ ਨੂੰ ਆਖਰੀ ਸਫਰ ਊਬੜ-ਖਾਬੜ ਚਿੱਕੜ-ਚੋਭੇ ਵਾਲੇ ਰਾਹੇ ਹਚਕੋਲੇ ਖਾਂਦੇ ਗੱਡੇ ਉਤੇ ਸਿਰਫ ਇਸੇ ਲਈ ਕੀਤਾ ਕਿ ਚੀਨੀ, ਚੰਬੀ, ਸੁਰਖੀ ਆਦਿ ਘੋੜੀਆਂ ਉਸੇ ਦਿਨ ਸਿਆਹੜ ਪਿੰਡ ਤੋਂ ਡੇਰੇ ਤਕ ਦਾ ਸਫਰ ਕਰਕੇ ਥੱਕੀਆਂ ਹੋਈਆਂ ਸਨ। ਉਹ ਗਰੀਬੀ, ਭੁੱਖ, ਨੰਗ, ਜਹਾਲਤ ਅਤੇ ਜਲਾਲਤ ਦੇ ਜੀਵਨ ਨੂੰ ਸਾਊ ਸਮਾਜ ਦੇ

ਚਿਹਰੇ ਤੇ ਵੱਡਾ ਕਲੰਕ ਸਮਝਦੇ ਸਨ। ਨਸਲ ਜਾਤ ਗੋਤ ਅਤੇ ਲਿੰਗ ਅਧਾਰਤ ਵਿਤਕਰੇ ਨੂੰ ਅਣ-ਮਨੁੱਖੀ ਵਤੀਰਾ ਗਰਦਾਨਦੇ ਸਨ। ਆਪਣੀ ਭਾਸ਼ਾ, ਆਪਣੇ ਪਹਿਰਾਵੇ ਅਤੇ ਆਪਣੇ ਸਭਿਆਚਾਰ ਦੀਆਂ ਨਰੋਈਆਂ ਰਵਾਇਤਾਂ ਦਾ ਪੱਲਾ ਘੁੱਟ ਕੇ ਫੜਣ ਨੂੰ ਉਹ ਹਮੇਸ਼ਾ ਫ਼ਖਰਯੋਗ ਸਮਝਦੇ ਸਨ। ਉਹਨਾਂ ਦੀ ਸਿੱਖਿਆ ਸੀ ਕਿ ਗੁਰੂ ਦਰਬਾਰ ਅਤੇ ਸੰਗਤ ਤੋਂ ਬਿਨਾ ਹੋਰ ਕਿਸੇ ਦੁਨੀਆਵੀ ਹਸਤੀ ਨੂੰ ਸਿਰ ਨਿਵਾਉਣਾ ਮਨੁੱਖ ਜਾਤੀ ਦੀ ਤੌਹੀਨ ਹੈ। ਗੁਰਬਾਣੀ ਦੇ ਪ੍ਰਚਾਰ ਪ੍ਰਸਾਰ ਦੇ ਨਾਲ ਨਾਲ ਅਲੋਪ ਹੋ ਰਹੀ ਗੁਰਬਾਣੀ ਗਾਇਨ ਪਰੰਪਰਾ, ਕੀਰਤਨ ਸ਼ੈਲੀ ਨੂੰ ਵੀ ਰਾਗੀ ਸਿੰਘਾਂ ਦੇ ਜੱਥੇ ਤਿਆਰ ਕਰਕੇ ਮੁੜ ਸੁਰਜੀਤ ਕੀਤਾ। ਢਾਡੀ ਸਿੰਘਾਂ ਨੇ ਢੇਰੀਆਂ ਢਾਹ ਕੇ ਬਹਿ ਜਾਣ ਵਾਲਿਆਂ ਵਿਚ ਫਿਰ 'ਜੂਝਣ ਦਾ ਚਾਉ' ਪੈਦਾ ਕਰ ਦਿਤਾ। ਨਾਮਧਾਰੀ ਸਿੰਘ ਗਊ ਗਰੀਬ ਦੀ ਰਾਖੀ ਲਈ ਭਗੌਤੀਆਂ ਸੂਤ ਕੇ ਫਾਂਸੀ ਦੇ ਤਖਤਿਆਂ ਅਤੇ ਅੱਗ ਉਗਲਦੀਆਂ ਤੋਪਾਂ ਦੇ ਸਾਹਮਣੇ ਸੀਨੇ ਤਾਣ ਕੇ ਨੱਚ ਉਠੇ। ਪੰਜਾਬ ਵਿਚ ਸਾਮਰਾਜੀ ਲੁਟੇਰਿਆਂ ਵਿਰੁੱਧ ਐਲਾਨ-ਏ-ਜੰਗ ਕਰਕੇ ਸ਼ਹੀਦੀਆਂ ਦਾ ਮੌਸਮ ਸਿਰਜਣ ਵਾਲੇ ਭਗਤ ਸਰਾਭੇ ਅਤੇ ਊਧਮ ਸਿੰਘ ਦੀਆਂ ਮਹਾਨ ਕੁਰਬਾਨੀਆਂ ਦਾ ਮੁੱਢ ਬੰਨ੍ਹਣ ਵਾਲੇ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰ ਕੋਟਲੇ ਦੇ ਨਾਮਧਾਰੀ ਸ਼ਹੀਦ ਸਿੰਘ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਇਸੇ ਲਈ ਅਧਿਆਤਮਕ ਅਰਥਾਂ ਵਿਚ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਨੂੰ ਵੀਹਵੀਂ ਸਦੀ ਦੇ ਪੰਜਾਬ ਦੇ ਸ਼ਹੀਦਾਂ ਦੇ ਪੂਰਵਜ ਕਿਹਾ ਕਰਦੇ ਸਨ। ਕੀ ਇਹ ਵੀ ਇਤਿਹਾਸ ਦਾ ਇਕ ਹੋਰ ਮੌਲਾ ਮੇਲ ਨਹੀਂ ਕਿ ਨਾਮਧਾਰੀ ਸਿੰਘਾਂ ਦਾ ਕੁਰਬਾਨੀ ਭਰਿਆ ਵਾਰਤਕ ਇਤਿਹਾਸ ਲਿਖਣ ਵਾਲਾ "ਸ੍ਰੀ ਸਤਿਗੁਰੂ ਬਿਲਾਸ" ਗ੍ਰੰਥ ਦਾ ਕਰਤਾ ਭਾਈ ਸੰਤੋਖ ਸਿੰਘ ਜਿਲਾ ਹੁਸ਼ਿਆਰਪੁਰ ਦੇ ਉਸ ਬਾਹੋਵਾਲ ਪਿੰਡ ਦਾ ਵਸਨੀਕ ਸੀ, ਜਿਸਦਾ ਇਕ ਹੋਰ ਜੰਮਪਲ ਜੀਤ ਸਿੰਘ ਜੂਨ1913 ਈ. ਵਿਚ ਵੈਨਕੋਵਰ (ਕੈਨੇਡਾ) ਤੋਂ ਦੇਸ਼ ਭਗਤ ਸਰਗਰਮੀਆਂ ਨੂੰ ਸੰਗਠਿਤ ਕਰਨ ਲਈ ਛਪਣ ਵਾਲੇ ਅਖਬਾਰ "ਸੰਸਾਰ" ਵਿਚ ਆਪਣੀ ਸਰਗਰਮ ਭਾਗੀਦਾਰੀ ਕਰਦਾ ਸੀ। ਇਸ ਤਰ੍ਹਾਂ ਹੀ ਜੋਤ ਤੋਂ ਜੋਤ ਜਗਦੀ ਤੁਰੀ ਆਉਂਦੀ ਹੈ।

ਨੇਪਾਲ, ਕਸ਼ਮੀਰ, ਅਫਗਾਨਿਸਤਾਨ, ਰੂਸ ਅਤੇ ਹੈਦਰਾਬਾਦ, ਭੋਪਾਲ ਆਦਿ ਦੇਸ਼ ਵਿਚਲੀਆਂ ਰਿਆਸਤਾਂ ਨਾਲ ਸਤਿਗੁਰੂ ਰਾਮ ਸਿੰਘ ਜੀ ਦੀ ਸੂਝ ਬੂਝ ਹੇਠ ਕੂਕਿਆਂ ਨੇ ਸੰਪਰਕ ਸੂਤਰ ਕਾਇਮ ਕੀਤੇ ਤਾਂ ਜੁ ਬਦੇਸ਼ੀ ਜੂਲੇ ਹੇਠੋਂ ਮੁਲਕ ਨੂੰ ਸੁਤੰਤਰ ਕਰਵਾਇਆ ਜਾ ਸਕੇ। ਸਵਦੇਸ਼ੀ ਦੀ ਲਹਿਰ, ਵਿਦੇਸ਼ੀ ਵਸਤੂਆਂ ਦੇ ਬਾਈਕਾਟ ਲਈ ਜਾਰੀ ਕੀਤੀ। ਡਾਕ, ਸਿੱਖਿਆ, ਨਿਆਂ ਪ੍ਰਣਾਲੀ, ਮੁਕਾਬਲੇ ਦੀ ਆਪਣੀ ਚਲਾਈ। ਜਿਥੇ ਦੇਸ਼ ਦੇ ਬਾਕੀ ਲੋਕ ਗਾਂਧੀ ਜੀ ਦੀ ਅਗਵਾਈ ਹੇਠ 65 ਵਰ੍ਹੇ ਬਾਅਦ ਪੁੱਜੇ, ਨਾਮਧਾਰੀ ਆਪਣੇ ਸਤਿਗੁਰੂ ਦਾ ਬਚਨ ਮੰਨ ਕੇ ਪਹਿਲਾਂ ਹੀ ਉਥੇ ਪੁੱਜ ਚੁੱਕੇ ਸਨ। ਦੇਸ਼ ਨਹੀਂ ਮੰਨ ਰਿਹਾ, ਪਰ ਸਾਡੇ ਦੁਸ਼ਮਣ ਅੰਗ੍ਰੇਜ ਮੰਨ ਗਏ ਸਨ ਕਿ ਹਿੰਦੁਸਤਾਨ ਵਿਚ ਅਸਹਿਯੋਗ ਅੰਦੋਲਨ ਦੇ ਜਨਕ ਸਤਿਗੁਰੂ ਰਾਮ ਸਿੰਘ ਸਨ। ਤੇ ਆਜ਼ਾਦੀ ਤੋਂ ਬਾਅਦ ਜਦੋਂ ਇਨਾਮਾਂ ਸਨਮਾਨਾਂ ਦੀ ਗੱਲ ਤੁਰੀ ਸਾਨੂੰ ਫਿਰ ਕਿਸੇ ਨਾ ਗੌਲਿਆ। ਕੋਈ ਕੌਮ ਦਾ ਬਾਪੂ ਤੇ ਕੋਈ ਕੌਮ ਦਾ ਚਾਚਾ ਬਣ ਗਿਆ। ਪਰ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਮਹਾਨ ਸਿੰਘਾਂ ਦੀਆਂ ਕੁਰਬਾਨੀਆਂ ਨੂੰ ਇਸ ਲਈ ਨਜ਼ਰ ਅੰਦਾਜ ਕਰ ਦਿਤਾ ਗਿਆ ਕਿ ਉਹਨਾਂ ਦਾ ਸਬੰਧ ਇਕ ਘੱਟ ਗਿਣਤੀ ਭਾਈਚਾਰੇ ਅਤੇ ਸਿੱਖਾਂ ਵਿਚੋਂ ਵੀ ਇਕ ਖੁਰਦਬੀਨੀ ਘੱਟ ਗਿਣਤੀ ਨਾਮਧਾਰੀ ਸਮੁਦਾਇ ਨਾਲ ਹੈ। ਅਜਿਹੀ ਸੋਚ ਵਾਲਿਆਂ ਦੇ ਮੱਥੇ ਤੇ ਇਤਿਹਾਸ ਨੇ ਇਹ ਸੁਆਲ ਦਾਗਣਾ ਹੈ - ਕੀ ਸਤਿਗੁਰੂ ਰਾਮ ਸਿੰਘ ਜੀ ਕੇਵਲ ਨਾਮਧਾਰੀਆਂ ਜਾਂ ਸਿੱਖਾਂ ਦੇ ਹੀ ਸਨ ? ਮੇਰੀ ਤੁੱਛ ਬੁੱਧੀ ਮੁਤਾਬਕ ਉਹਨਾਂ ਨੂੰ ਪੰਜਾਬ ਜਾਂ ਭਾਰਤ ਦੀਆਂ ਸੌੜੀਆਂ ਹੱਦਾਂ ਵਿਚ ਸਮੇਟਣਾ ਵੀ ਉਸ ਮਹਾਨ ਪ੍ਰਤਿਭਾ ਨਾਲ ਅਨਿਆਇ ਹੈ।

ਸਤਿਗੁਰੂ ਰਾਮ ਸਿੰਘ ਤਰ੍ਹਾਂ ਤਰ੍ਹਾਂ ਦੇ ਹਨ੍ਹੇਰਿਆਂ ਵਿਚ ਭੁੱਲੀ ਭਟਕੀ ਤੇ ਉੜੀ ਥੁੜੀ ਲੁਕਾਈ ਲਈ ਸਦੀਵੀ ਸੱਚ ਦਾ ਚਮਕਦਾ ਸੂਰਜ ਹੈ। ਕੀ ਸੂਰਜ ਦੇ ਪ੍ਰਕਾਸ਼ ਨੂੰ ਸਮੇਂ ਸਥਾਨ ਦੀ ਕਿਸੇ ਸੀਮਾ ਵਿਚ ਬੰਨ੍ਹਿਆ ਜਾ ਸਕਦਾ ਹੈ ?

## ਸਤਿਗੁਰੂ ਜੀ ਦੀ ਬਖ਼ਸ਼ਿਸ਼

ਗੁਰੂ ਜਗਜੀਤ ਨੇ ਜਗਜੀਤ ਦਾ ਝੰਡਾ ਝੁਲਾਇਆ ਹੈ।
ਸਾਰੇ ਜਗਤ ਵਿੱਚ ਨਾਮ ਦਾ ਉਸ ਚੱਕਰ ਫਿਰਾਇਆ ਹੈ।
ਨਾਮ ਬਾਣੀ ਸੁੱਚ ਸੋਧ ਦਾ ਪ੍ਰਵਾਹ ਚਲਾਇਆ ਹੈ।
ਗਰੀਬ ਨਿਮਾਣੇ ਦੁਖਿਆਂ ਦਾ ਜਿਨ ਦਰਦ ਵੰਡਾਇਆ ਹੈ।
ਹੈਂਕੜਬਾਜ ਹੰਕਾਰਿਆਂ ਦਾ ਖੁਰਾ ਖੋਜ ਮਿਟਾਇਆ ਹੈ।
ਸਭਨਾ ਦੇ ਸਿਰ 'ਤੇ ਬਖ਼ਸ਼ਿਸ਼ ਦਾ ਉਹਨਾਂ ਹੱਥ ਟਿਕਾਇਆ ਹੈ।
ਗਊ ਗਰੀਬ ਨੂੰ ਜ਼ਾਲਿਮ ਦੀ ਛੁਰੀ ਤੋਂ ਬਚਾਇਆ ਹੈ।
ਕਲਜੁਗ ਅੰਦਰ ਸਤਿਜੁਗ ਦਾ ਜਿਸ ਰਾਹ ਦਿਖਾਇਆ ਹੈ।
ਜੋ ਸੰਸਾਰੀ ਸਤਿਗੁਰੂ ਜੀ ਦੀ ਸ਼ਰਣ 'ਚ ਆਇਆ ਹੈ।
ਆਖੇ ਧੰਨ ਗੁਰੂ ਜਗਜੀਤ ਸਿੰਘ ਸਭ ਤੇਰੀ ਮਾਇਆ ਹੈ।

- ਜੋਗਿੰਦਰ ਸਿੰਘ ਨਾਮਧਾਰੀ (ਯੂ.ਐਸ.ਏ.)

- ਨਿਰੰਜਨ ਸਿੰਘ ਜਯੋਤੀ

# ਸਰਬ ਸ਼ਰੋਮਣੀ ਰਹਿਨੁਮਾ

ਦੇਸ਼ ਤੇ ਕੌਮ ਨੂੰ ਉਨ੍ਹਾਂ ਵਿਅਕਤੀਆਂ ਉਤੇ ਕੇਵਲ ਮਾਣ ਤੇ ਫ਼ਖ਼ਰ ਹੀ ਹਾਸਲ ਨਹੀਂ ਹੁੰਦਾ ਸਗੋਂ ਨਾਜ਼ ਵੀ ਹੁੰਦਾ ਹੈ, ਜਿਹੜੀਆਂ ਆਪਣਾ ਆਪ ਉਸ ਨੂੰ ਉਨੱਤ ਕਰਨ ਦੇ ਦਾਅ ਉਤੇ ਲਾ ਦਿੰਦੀਆਂ ਹਨ ਅਰਥਾਤ ਆਪਣੀ ਸਾਰੀ ਉਮਰ ਉਸ ਲਈ ਵਕਫ਼ ਕਰ ਦਿੰਦੀਆਂ ਹਨ। ਹਰ ਘੜੀ ਹਰ ਮਿੰਟ ਉਸਦੀ ਬਿਹਤਰੀ ਲਈ ਹੀ ਸੋਚਦੀਆਂ ਹਨ ਤੇ ਹਰ ਹਰਕਤ ਤੇ ਢੰਗ ਏਸੇ ਆਸ਼ੇ ਦੀ ਪੂਰਤੀ ਲਈ ਵਰਤਦੀਆਂ ਹਨ। ਏਥੋਂ ਤੱਕ ਕਿ ਜੇ ਲੋੜ ਪੈ ਜਾਏ ਤਾਂ ਆਪਣੇ ਆਪ ਤੱਕ ਕੁਰਬਾਨ ਕਰ ਦਿੰਦੀਆਂ ਹਨ। ਸਾਡੇ ਸਾਹਮਣੇ ਅਨੇਕਾਂ ਹੀ ਮਿਸਾਲਾਂ ਮੌਜੂਦ ਹਨ ਜਿਨ੍ਹਾਂ ਨੇ ਆਪਣੇ ਦੇਸ਼ ਅਤੇ ਕੌਮ ਦੇ ਬਦਲੇ ਮੌਤ ਨੂੰ ਹੱਸਦਿਆਂ ਹੱਸਦਿਆਂ ਜੀਉ ਆਇਆਂ ਆਖਿਆ। ਜੇ ਉਨ੍ਹਾਂ ਦੇ ਨਾਂ ਤੇ ਕਾਰਨਾਮੇ ਲਿਖਣ ਲੱਗੀਏ ਤਾਂ ਦਫਤਰ ਹੀ ਭਰੇ ਜਾ ਸਕਦੇ ਹਨ।

ਵੈਸੇ ਤਾਂ ਹਰ ਬਸਰ ਆਪਣੇ ਆਪ ਨੂੰ ਉਨੰਤ ਕਰਨ ਲਈ ਆਪਣੀ ਉਸਾਰੀ ਲਈ ਰਾਹ ਦੀਆਂ ਰੁਕਾਵਟਾਂ ਨੂੰ ਦੂਰ ਕਰਦਾ ਹੋਇਆ ਅਨੇਕਾਂ ਤਕਲੀਫ਼ਾਂ ਸਹਿ ਕੇ ਵੀ ਅਨੇਕਾਂ ਜਤਨ ਕਰਦਾ ਹੈ ਤੇ ਆਪਣੀ ਮੰਜ਼ਲ ਤੇ ਪਹੁੰਚਦਾ ਹੈ ਤੇ ਨਾਮਨਾ ਖੱਟਦਾ ਹੈ ਤੇ ਉਸਦੀ ਪ੍ਰਸਿੱਧਤਾ ਹੁੰਦੀ ਹੈ। ਪਰ ਹੈ ਇਹ ਕੇਵਲ ਉਸਦੇ ਆਪਣੇ ਲਈ ਹੀ, ਉਸ ਇੱਕਲੇ ਨੂੰ ਹੀ ਉਸਦਾ ਫਾਇਦਾ ਹੋ ਸਕਦਾ ਹੈ, ਦੇਸ਼ ਤੇ ਕੌਮ ਨੂੰ ਨਹੀਂ। ਪਰ ਕਈ ਮਹਾਨੁਭਾਵ ਅਜੇਹੇ ਵੀ ਹੁੰਦੇ ਹਨ ਜੋ ਆਪਣੀ ਨਿੱਜੀ ਤਰੱਕੀ ਦਾ ਖਿਆਲ ਨਹੀਂ ਕਰਦੇ। ਉਸ ਵਲੋਂ ਅਵੇਸਲੇ ਹੋ ਕੇ ਸਗੋਂ ਉਸਦਾ ਧਿਆਨ ਹੀ ਛੱਡ ਦਿੰਦੇ ਹਨ। ਉਹ ਇਹ ਚੰਗੀ ਤਰ੍ਹਾਂ ਜਾਣ ਲੈਂਦੇ ਹਨ ਕਿ ਸਾਡਾ ਦੇਸ਼ ਪਛੜਿਆ ਹੋਇਆ ਹੈ ਜਾਂ ਗੁਲਾਮ ਹੈ, ਇਸ ਵਿੱਚ ਨਿੱਜੀ ਤਰੱਕੀ ਦਾ ਕੋਈ ਲਾਭ ਨਹੀਂ। ਜੇਕਰ ਸਾਰਾ ਦੇਸ਼ ਹੀ ਹਨ੍ਹੇਰੇ ਵਿਚੋਂ ਨਿਕਲ ਆਵੇ ਅਤੇ ਇਸਦੀ ਗੁਲਾਮੀ ਵੀ ਦੂਰ ਹੋ ਜਾਵੇ ਤਾਂ ਉਸ ਵਿੱਚ ਜ਼ਿਆਦਾ ਅਨੰਦ ਹੈ ਅਤੇ ਉਹ ਹੀ ਅਸਲੀ ਤਰੱਕੀ ਹੈ। ਇਸ ਲਈ ਉਹ ਆਪਣੀ ਕਿਸੇ ਵੀ ਨਿੱਜੀ ਗਰਜ ਦੀ ਪਰਵਾਹ ਨਾ ਕਰਦਿਆਂ ਆਪਣੀ ਜੀਵਨ ਰੂਪੀ ਨਈਆ ਨੂੰ ਇਹਨਾਂ ਤਕਲੀਫਾਂ ਵਿੱਚ ਠੇਲ੍ਹ ਦਿੰਦੇ ਹਨ। ਜਾਂ ਇਉਂ ਕਹਿ ਲਓ ਕਿ ਉਹ ਦੇਸ਼ ਜਾਂ ਕੌਮ ਦੀ ਬੇੜੀ ਦੇ ਮੱਲਾਹ ਬਣ ਜਾਂਦੇ ਹਨ। ਚੱਪੂ ਹੱਥ ਫੜ ਲੈਂਦੇ ਹਨ ਤੇ ਠਿਲ੍ਹ ਪੈਂਦੇ ਹਨ ਸ਼ਹੁ ਸਾਗਰ ਵਿੱਚ। ਉਹ ਆਪਣਾ ਲਕਸ਼ ਨਿਸ਼ਾਨਾ ਹੀ ਬਣਾ ਲੈਂਦੇ ਹਨ। ਕਿ ਇਸਨੂੰ ਪਾਰ ਕਿਨਾਰੇ ਪੁਚਾਣਾ ਹੈ ਭਾਵ ਇਸਦੀਆਂ ਕਮਜੋਰੀਆਂ ਦੂਰ ਕਰਨੀਆਂ ਹਨ ਤੇ ਗੁਲਾਮੀ ਦੀਆਂ ਜੰਜੀਰਾਂ ਨੂੰ ਕੱਟਣਾ ਹੈ। ਉਹ ਰਾਹ ਵਿੱਚ ਆਏ ਤੂਫਾਨਾਂ ਤੋਂ ਨਹੀਂ ਘਬਰਾਉਂਦੇ, ਕਿਸੇ ਅੱਪਤੀ ਤੋਂ ਨਹੀਂ ਡਰਦੇ ਤੇ ਚਲੀ ਜਾਂਦੇ ਹਨ ਅਗਾਂਹ ਹੀ ਅਗਾਂਹ ਆਪਣੀ ਮੰਜ਼ਲ ਵੱਲ। ਪਿਛਾਂਹ ਵੱਲ ਝਾਤੀ ਨਹੀਂ ਮਾਰਦੇ ਸਗੋਂ ਉਨ੍ਹਾਂ ਦਾ ਹਰ ਕਦਮ ਪਹਿਲੇ ਨਾਲੋਂ ਹੋਰ ਅਗੇਰੇ ਹੀ ਅਗੇਰੇ ਹੁੰਦਾ ਹੈ। ਉਹ ਮੁੜਨਾ ਨਹੀਂ ਜਾਣਦੇ, ਉਹ ਤਖ਼ਤ ਜਾਂ ਤਖ਼ਤਾ ਹੀ ਪੜ੍ਹੇ ਹੁੰਦੇ ਹਨ। ਇਸ ਲਈ ਕਿਸੇ ਝਖੜ ਵਿੱਚ ਉਨ੍ਹਾਂ ਦਾ ਅੰਤ ਭਾਵੇਂ ਹੋ ਜਾਵੇ, ਪਰ ਪਿਛਾਂਹ ਵੱਲ ਧਿਆਨ ਨਹੀਂ ਕਰਦੇ। ਸੋ ਇਹੋ ਜਿਹੇ ਮੱਲਾਹ ਲੈ ਜਾਂਦੇ ਹਨ ਆਪਣੇ ਦੇਸ਼ ਤੇ ਕੌਮ ਦੀ ਬੇੜੀ ਨੂੰ ਪਾਰ ਕਿਨਾਰੇ 'ਤੇ ਫਿਰ ਕਰਦੇ ਹਨ ਆਪਣੇ ਲਕਸ਼ ਦੀ ਪੂਰਤੀ। ਆਪਣੀਆਂ ਰੀਝਾਂ ਨੂੰ ਰੂਪਮਾਨ। ਉਹ ਦੇਸ਼ ਫਿਰ ਸੁਤੰਤਰਤਾ ਦੇ ਝੂਟੇ ਝੂਟਦੇ ਹੋਏ ਉਨੱਤੀ ਦੀਆਂ ਸ਼ਿਖਰਾਂ ਛੂੰਹਦੇ ਹਨ। ਕੀ ਫਿਰ ਉਹ ਦੇਸ਼ ਜਾਂ ਕੌਮ ਉਨ੍ਹਾਂ ਮਹਾਨੁਭਾਵਾਂ ਜਾਂ ਮੱਲਾਹਾਵਾਂ ਤੇ ਕੋਈ ਮਾਣ ਜਾਂ ਫ਼ਖ਼ਰ ਨਾ ਕਰੇ ? ਨਹੀਂ, ਸਗੋਂ ਜਿਨਾ ਵੀ ਨਾਜ਼ ਤੇ ਫ਼ਖ਼ਰ ਕਰੇ ਓਨਾ ਹੀ ਥੋੜ੍ਹਾ ਹੈ ਤੇ ਏਨਾ ਆਦਰ ਤੇ ਸਤਿਕਾਰ ਕਰਦੇ ਹਨ ਕਿ ਉਨ੍ਹਾਂ ਨੂੰ ਆਪਣੀ ਕੌਮ ਦਾ ਬਾਪੂ ਬਣਾ ਦਿੰਦੇ ਹਨ। ਇਹੋ ਜਿਹੇ ਹੀ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ। ਜਿਨਾਂ ਨੇ ਭਾਰਤ ਦੀ ਬੇੜੀ ਨੂੰ ਬੰਨੇ ਲਾਉਣ ਲਈ ਬੀੜਾ ਚੁੱਕਿਆ। ਤੂਫਾਨ ਆਏ ਪਰ ਆਪ ਨੂੰ ਡੁਲਾ ਨਾ ਸਕੇ ਆਪ ਅੱਗੇ ਹੀ ਅੱਗੇ ਵਧਦੇ ਚਲੇ ਗਏ।

ਇਤਿਹਾਸ ਵੱਲ ਨਜ਼ਰ ਮਾਰਿਆਂ ਪਤਾ ਚੱਲਦਾ ਹੈ ਕਿ ਸਮੇਂ ਸਮੇਂ ਹਰ ਦੇਸ਼ ਵਿੱਚ ਦੇਸ਼ ਦੀ ਕਾਇਆ ਪਲਟਨ ਲਈ ਅਨੇਕਾਂ ਮਹਾਪੁਰਸ਼ ਆਏ। ਕਈਆਂ ਨੇ ਸਦਾਚਾਰਕ ਤੇ ਧਾਰਮਕ ਤੌਰ ਤੇ ਮਨੁੱਖ ਨੂੰ ਉਚਾ ਕੀਤਾ। ਚੰਗੇ ਮਨੁੱਖ ਬਣਨ ਦੀ ਜਾਚ ਦੱਸੀ, ਜਿਹੜੇ ਰੂਹਾਨੀ ਆਗੂਆਂ ਦੇ ਨਾਵਾਂ ਨਾਲ ਪ੍ਰਸਿੱਧ ਹੋਏ। ਜਿਨ੍ਹਾਂ ਨੂੰ ਵਲੀ, ਪੀਰ, ਸੰਤ, ਭਗਤ ਜਾਂ ਗੁਰੂ ਆਦਿਕ ਸ਼ਬਦਾਂ ਨਾਲ ਸਨਮਾਨਿਆ ਗਿਆ। ਕਈਆਂ ਨੇ ਸਮੁੱਚੇ ਸਮਾਜਕ ਢਾਂਚੇ ਨੂੰ ਹੀ ਬਦਲਣ ਦੀ ਕੋਸ਼ਿਸ਼ ਕੀਤੀ। ਕਈ ਰਾਜਸੀ ਮੈਦਾਨ ਵਿੱਚ ਕੁੱਦ ਪਏ ਤੇ ਦੇਸ਼ ਨੂੰ ਜਾਨ ਹੂਲ ਕੇ ਵੀ ਜਕੜੇ ਜਾ ਰਹੇ ਪਰਾਧੀਨਤਾ ਦੇ ਬੰਧਨਾਂ ਤੋਂ ਛੁਟਕਾਰਾ ਦੁਆਇਆ। ਜਾਂ ਬੰਧਨਾਂ ਨੂੰ ਕੱਟਦੇ ਕੱਟਦੇ ਆਪ ਕੱਟੇ ਗਏ। ਜਿਨ੍ਹਾਂ ਦੇ ਨਾਂ ਸਿਤਾਰਿਆਂ ਵਤ ਰੋਸ਼ਨ ਹੋ ਗਏ। ਜਿਨ੍ਹਾਂ ਨੂੰ ਸ਼ਹੀਦੇ ਵਤਨ ਜਾਂ ਰਾਜਸੀ ਨੇਤਾਵਾਂ ਦੀਆਂ ਡਿਗਰੀਆਂ ਦਿੱਤੀਆਂ ਗਈਆਂ ਜਾਂ ਜਿਹੋ ਜਿਹੇ ਕਿਸੇ ਨੇ ਆਪਣੇ ਦੇਸ਼ ਤੇ ਕੌਮ ਵਾਸਤੇ ਕਰਤੱਵ ਕੀਤੇ, ਉਹੋ ਜਿਹਾ ਹੀ ਆਦਰ ਤੇ ਸਤਿਕਾਰ ਉਸ ਦੇਸ਼ ਤੇ ਕੌਮ ਨੇ ਉਨ੍ਹਾਂ ਨੂੰ ਦਿੱਤਾ ਤੇ ਉਹੋ ਜਿਹੇ ਹੀ ਯੋਗ ਸ਼ਬਦਾਂ ਨਾਲ ਸੰਬੋਧਨ ਕੀਤਾ ਗਿਆ।

ਉਪਰ ਦੱਸੀਆਂ ਸਾਰੀਆਂ ਗੱਲਾਂ ਨਾਲੋਂ ਸਤਿਗੁਰੂ ਰਾਮ ਸਿੰਘ ਜੀ ਵਿੱਚ ਇੱਕ ਖਾਸ ਵਿਲੱਖਣਤਾ ਸੀ। ਬੜੀ ਭਾਰੀ ਵਡਿੱਤਣ ਤੇ ਉਚੇਰੀ ਮਹਾਨਤਾ ਉਹ ਇਹ ਕਿ ਉਨ੍ਹਾਂ ਨੇ ਨਾ ਕੇਵਲ ਸਦਾਚਾਰਕ, ਧਾਰਮਕ, ਸਮਾਜਕ ਤੌਰ ਤੇ ਹੀ ਕੌਮ ਨੂੰ ਚੁੱਕਿਆ ਸਗੋਂ ਹਰ

ਪਹਿਲੂ ਭਾਵ ਸਮਾਜਕ, ਧਾਰਮਕ, ਸਦਾਚਾਰਕ ਤੇ ਰਾਜਨੀਤਕ ਤੌਰ ਤੇ ਦੇਸ਼ ਤੇ ਕੌਮ ਨੂੰ ਰੋਸ਼ਨੀ ਪ੍ਰਦਾਨ ਕੀਤੀ। ਜਿਸ ਲਈ ਉਹ ਸਰਬੰਗੀ ਰੋਸ਼ਨੀ ਦੇਣ ਕਰਕੇ ਸਰਬ ਸ਼੍ਰੇਸ਼ਟ ਤੇ ਸਰਬ ਸ਼੍ਰੋਮਣੀ ਹਨ। ਉਹ ਸੁਧਾਰਕ ਵੀ ਸਨ, ਸਤਿਗੁਰੂ ਵੀ ਸਨ ਤੇ ਨੇਤਾ ਵੀ।

ਜੇ ਇਸਦੀ ਪੁਸ਼ਟੀ ਲਈ ਹੋਰ ਵਧੇਰੇ ਵਿਚਾਰ ਕਰੀਏ ਤਾਂ ਪਤਾ ਚੱਲਦਾ ਹੈ ਕਿ ਵੇਦ ਪੁਰਾਣ ਸਮੇਂ ਵਿੱਚ ਸਮਰਾਟ ਅਸ਼ੋਕ ਤੋਂ ਵੀ ਪਹਿਲਾਂ ਮਹਾਤਮਾ ਬੁੱਧ ਹੋਏ। ਆਪ ਇੱਕ ਰਾਜਕੁਮਾਰ ਸਨ। ਉਨ੍ਹਾਂ ਦਾ ਕੀ ਵਾਸਤਾ ਲੋਕਾਂ ਦੀਆਂ ਪੀੜਾ ਨਾਲ, ਪਰ ਆਪ ਇਹੋ ਜਿਹੇ ਨਰਮ ਦਿਲ ਸਨ ਕਿ ਸਹਿ ਨਾ ਸਕੇ ਜਨਤਾ ਦੀ ਹਾਲਤ ਨੂੰ। ਰਾਜ ਭਾਗ ਛੱਡ ਦਿੱਤਾ। ਘੋਰ ਤਪੱਸਿਆ ਕੀਤੀ। ਅਹਿੰਸਾ ਪਰਮੋ ਧਰਮਾ ਦਾ ਪ੍ਰਚਾਰ ਕਰਦਿਆਂ ਦੱਸਿਆ ਕਿ ਕੋਈ ਜੀਵ ਨਾ ਮਾਰੋ ਤੇ ਕਿਸੇ ਦੀ ਆਤਮਾ ਨੂੰ ਨਾ ਦੁਖਾਓ। ਲੋਕਾਂ ਨੂੰ ਧਾਰਮਕ ਤੇ ਸਦਾਚਾਰਕ ਤੌਰ ਤੇ ਸਵੱਛ ਕੀਤਾ ਤੇ ਉਨ੍ਹਾਂ ਦੀ ਆਤਮਾ ਨੂੰ ਰੂਹਾਨੀ ਤੌਰ ਤੇ ਉਚਾ। ਏਸ਼ੀਆ ਦੇ ਅੱਧੇ ਤੋਂ ਵੀ ਜ਼ਿਆਦਾ ਵਸਨੀਕ ਉਨ੍ਹਾਂ ਦੇ ਮੱਤ ਦੇ ਧਾਰਨੀ ਹੋ ਗਏ। ਹਜ਼ਰਤ ਈਸਾ ਵੀ ਚੰਗੇ ਮਨੁੱਖ ਬਣਨ ਦੀ ਪ੍ਰੇਰਨਾ ਦਿੰਦੇ ਹੋਏ ਸੂਲੀ ਤੇ ਟੰਗੇ ਗਏ। ਸਾਰਾ ਯੂਰਪ ਤੇ ਕਈ ਹੋਰ ਮੁਲਕ ਉਨ੍ਹਾਂ 'ਤੇ ਨਾਜ਼ ਕਰਦੇ ਹੋਏ ਉਨ੍ਹਾਂ ਦੇ ਅਨੁਸਾਰੀ ਹੋ ਗਏ। ਸੁ ਇਨ੍ਹਾਂ ਨੇ ਵੀ ਧਾਰਮਕ ਤੌਰ ਤੇ ਹੀ ਰਹਿਨੁਮਾਈ ਦਿੱਤੀ। ਇਹਨਾਂ ਨਾਲ ਹੀ ਹਜ਼ਰਤ ਮੁਹੰਮਦ ਸਾਹਿਬ ਮੁਸਲਮਾਨੀ ਮੱਤ ਦੇ ਸੰਚਾਲਕ ਸਨ। ਉਨ੍ਹਾਂ ਨੇ ਵੀ ਧਾਰਮਕ ਪਾਸਾ ਹੀ ਲਿਆ।

ਜਾਰਜ ਵਾਸ਼ਿੰਗਟਨ ਆਇਨ ਸਟਾਈਨ, ਸ਼ਿਵਾਜੀ, ਸੁਲਤਾਨ ਟੀਪੂ, ਮਹਾਤਮਾ ਗਾਂਧੀ, ਨੇਤਾ ਜੀ ਆਦਿਕਾਂ ਨੇ ਹਾਕਮ ਕੌਮਾਂ ਨਾਲ ਟੱਕਰ ਲਈ ਤੇ ਪਰਾਧੀਨਤਾ ਦੇ ਸੰਗਲ ਤੋੜਣ ਦੇ ਯਤਨ ਕੀਤੇ। ਕਾਲ ਮਾਰਕਸ ਨੇ ਸਮੁੱਚੇ ਢਾਂਚੇ ਨੂੰ ਬਦਲਣ ਲਈ ਵਿਚਾਰ ਰੱਖੇ। ਜਿਨ੍ਹਾਂ ਨੂੰ ਲੈਨਿਨ ਸਟਾਲਿਨ ਨੇ ਰੂਸ ਵਿੱਚ ਰੂਪਮਾਨ ਕੀਤਾ।

ਹੋਰ ਪੜਤਾਲ ਕੀਤਿਆਂ ਇਹੋ ਹੀ ਪਤਾ ਚੱਲਦਾ ਹੈ ਕਿ ਇਹਨਾਂ ਉਪਰ ਦੱਸੀਆਂ ਮੋਟੀਆਂ ਮੋਟੀਆਂ ਹਸਤੀਆਂ ਵਾਂਗ ਹੋਰ ਕਈਆਂ ਨੇ ਵੀ ਕੇਵਲ ਇੱਕ ਇੱਕ ਪਾਸੇ ਵਲੋਂ ਕੌਮਾਂ ਮੁਲਕਾਂ ਨੂੰ ਉਚਿਆਨ ਦੀ ਕੋਸ਼ਿਸ਼ ਕੀਤੀ। ਦੂਜੇ ਪੱਖਾਂ ਨੂੰ ਨਹੀਂ ਛੇੜਿਆ।

ਕੇਵਲ ਸਾਡੇ ਗੁਰੂ ਸਾਹਿਬਾਨ ਹੀ ਬਾਕੀ ਇਹੋ ਜਿਹੇ ਰਹਿ ਜਾਂਦੇ ਹਨ, ਜਿਨ੍ਹਾਂ ਨੇ ਹਰ ਪਾਸੇ ਤੋਂ ਜਨਤਾ ਨੂੰ ਉਠਾਇਆ। ਗੁਰੂ ਨਾਨਕ ਜੀ ਨੇ ਘਰ ਘਰ ਜਾ ਕੇ ਸੱਚ ਦਾ ਪ੍ਰਚਾਰ ਕੀਤਾ ਤੇ ਦੱਸਿਆ ਕਿ ਇੱਕੋ ਪਰਮਾਤਮਾ ਹੀ ਸਰਬ ਗੁਣ ਨਿਪੁੰਨ ਹੈ, ਉਸਦਾ ਹੀ ਸਿਮਰਨ ਕਰੋ।

ਸਭਿ ਮੈ ਜੋਤਿ ਜੋਤਿ ਹੈ ਸੋਇ।
ਤਿਸਦੈ ਚਾਨਿਣ ਸਭਿ ਮਹਿ ਚਾਨਣ ਹੋਇ।

ਤੇ ਏਕ ਪਿਤਾ ਏਕਸ ਕੇ ਹਮ ਬਾਰਕ ਅਨੁਸਾਰ ਅਸੀਂ 'ਚਾਰ ਵਰਨ ਕੇ ਏਕੋ ਭਾਈ।' ਹਾਂ ! ਜਿਸ ਕਰਕੇ ਉਨ੍ਹਾਂ ਨੇ –

ਸਭੇ ਸਾਂਝੀਵਾਲ ਸਦਾਇਨ।
ਕੋਇ ਨਾ ਦਿਸੇ ਬਾਹਿਰਾ ਜੀਓ।

ਦਾ ਹੋਕਾ ਦਿੱਤਾ ਤੇ ਰਾਜਿਆਂ ਨੂੰ ਵੀ 'ਕਲਿ ਕਾਤੀ ਰਾਜੇ ਕਸਾਈ' ਕਹਿਕੇ ਨਿੰਦਿਆ ਤੇ ਸਹੀ ਰਸਤੇ ਲਿਆਉਣ ਦੀ ਕੋਸ਼ਿਸ਼ ਕੀਤੀ। ਆਪ ਜੀ ਨੇ ਹਰ ਇੱਕ ਨੂੰ ਯੁਕਤੀ ਸਹਿਤ ਤੇ ਸ਼ਾਂਤਮਈ ਢੰਗ ਨਾਲ ਹੀ ਸਮਝਾਇਆ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਕੋਈ ਹੀਲਾ ਕਾਰਗਰ ਨਾ ਹੁੰਦਾ ਵੇਖਿਆ ਤਾਂ ਸ਼ਮੀਰ ਨੂੰ ਹੱਥ ਵਿੱਚ ਫੜ ਲਿਆ। ਬੱਸ ਫੇਰ ਕੀ ਸੀ ਜੋ ਕਰਨੀ ਵਿੱਚ ਪੂਰੇ ਸਨ, ਉਹ ਤੇਗ ਦੇ ਮੈਦਾਨ ਵਿੱਚ ਵੀ ਪੂਰੇ ਹੀ ਨਿਕਲੇ। ਸਹੀ ਅਰਥਾਂ ਵਿੱਚ ਅਮਲੀ ਤੌਰ ਤੇ ਚਾਰ ਵਰਨ ਕੇ ਏਕੋ ਭਾਈ ਬਣਾ ਦਿੱਤਾ ਤੇ ਜ਼ਾਲਮਾਂ ਦੇ ਨਾਲ ਟਕਰਾ ਦਿੱਤਾ। ਮਰ ਕੇ ਜੀਊਣ ਦੀ ਜਾਚ ਦੱਸ ਦਿੱਤੀ।

ਪਰ ਗੁਰੂ ਰਾਮ ਸਿੰਘ ਜੀ ਦਾ ਸਮਾਂ ਦਸ਼ਮੇਸ਼ ਜੀ ਦੇ ਸਮੇਂ ਨਾਲੋਂ ਵੱਖਰਾ ਸੀ। ਉਸ ਸਮੇਂ ਤਾਂ ਜ਼ਾਲਮ ਦੇ ਜ਼ੁਲਮਾਂ ਤੋਂ ਜਨਤਾ ਦੁੱਖੀ ਸੀ। ਪਰ ਅੰਗਰੇਜ਼ ਦੀ ਹਕੂਮਤ ਤਾਂ ਮਿੱਠੇ ਚੌਲ ਵਰਗੀ ਸੀ, ਘੁਣ ਵਾਂਗ ਅੰਦਰੋਂ ਅੰਦਰ ਖਾਈ ਜਾਣਾ ਤੇ ਪਤਾ ਵੀ ਨਾ ਲੱਗਣਾ। ਪੰਜਾਬ ਵਿੱਚ ਵੱਡੇ ਵੱਡੇ ਲੋਕ ਤੇ ਕਈ ਹੋਰ ਸਰਕਾਰ ਦੀ ਮਦਦ ਕਰਨ ਤੇ ਜਾਗੀਰਾਂ ਆਦਿਕ ਲੈਣ ਵਿੱਚ ਰੁੱਝੇ ਹੋਏ ਸਨ। ਖ਼ੁਦਗਰਜ਼ੀ ਦਾ ਦੌਰ ਏਨਾ ਸੀ ਜਿਸ ਕਰਕੇ ਫੁੱਟ ਪਈ ਹੋਈ ਸੀ। ਕੱਲਾ ਕੱਲਾ ਆਪਣੀ ਤੂਤੀ ਵਜਾਈ ਫਿਰਦਾ ਸੀ। ਇਸ ਸਮੇਂ ਇਹਨਾਂ ਵਡਿਕਿਆਂ ਵਿਚੋਂ ਕਿਹਨੂੰ ਖਿਆਲ ਆਵੇ ਕਿ ਅੰਗਰੇਜ਼ ਦੀ ਗੁਲਾਮੀ ਪੈਰੋ ਪੈਰ ਪੱਕੀ ਹੋ ਰਹੀ ਹੈ। ਅੰਗਰੇਜ਼ ਦੇ ਖਿਲਾਫ ਨਫਰਤ ਪੈਦਾ ਹੋਣ ਦੇ ਬਜਾਏ ਉਸਦੇ ਗੁਣ ਗਿਣ ਗਿਣ ਕੇ ਗਾਏ ਜਾਂਦੇ। ਚਿਰੰਜੀਵ ਹੋਣ ਦੀਆਂ ਸੁੱਖਾਂ ਮੰਗੀਆਂ ਜਾਂਦੀਆਂ। ਸੋ ਇਹੋ ਜਿਹੀ ਹਾਲਤ ਵਿੱਚ ਬੜਾ ਔਖਾ ਸੀ ਕਿ ਕਿਵੇਂ ਜਨਤਾ ਨੂੰ ਜਗਾਇਆ ਜਾਵੇ ਤੇ ਅੰਗਰੇਜ਼ ਦੇ ਮੁਕਾਬਲੇ ਤੇ ਖੜ੍ਹਾ ਕੀਤਾ ਜਾਵੇ।

ਆਜ਼ਾਦੀ ਦੀ ਪਹਿਲੀ ਲੜਾਈ ਜੋ 1857 ਈ. ਵਿੱਚ ਅੰਗਰੇਜ਼ਾਂ ਖਿਲਾਫ ਹਥਿਆਬੰਦ ਹੋ ਕੇ ਲੜੀ ਗਈ ਸੀ, ਉਸਦੀ ਅਸਫਲਤਾ ਦੇ ਕਾਰਨ ਕੌਣ ਜੁਰੱਅਤ ਕਰ ਸਕਦਾ ਸੀ ਉਤਾਂ ਉਠਣ ਦੀ। ਜਦ ਸਿਰ ਹੀ ਉਡਾਏ ਜਾਣ ਦਾ ਡਰ ਹੋਵੇ। ਇਸਦੇ ਨਾਲ ਹੀ ਲੋਕੀਂ ਕੀ ਸਿੱਖ ਵੀ ਆਚਰਣਕ ਤੌਰ ਤੇ ਗਿਰ ਗਏ ਸਨ, ਕੁਕਰਮਾਂ ਤੇ ਵਹਿਮਾਂ ਵਿੱਚ ਫੱਸ ਗਏ ਸਨ, ਧਾਰਮਕ ਮਰਿਆਦਾ ਦਾ ਨਾਮੋਨਿਸ਼ਾਨ ਨਹੀਂ ਸੀ। ਧਾਰਮਕ ਪੁਸਤਕਾਂ ਤੇ ਗ੍ਰੰਥ ਸਾਹਿਬਾਂ ਨੂੰ ਅਲਮਾਰੀਆਂ ਵਿੱਚ ਪਿਆਂ ਸੀਉਂਕ ਖਾ ਰਹੀ ਸੀ ਤੇ ਮੜ੍ਹੀਆਂ ਨੂੰ ਪੂਜਦੇ ਸਨ। ਮੁਕਦੀ ਗੱਲ ਇਹ ਕਿ ਦਸ਼ਮੇਸ਼ ਵਾਲੀ ਸਿੱਖੀ ਅਲੋਪ ਹੋ ਗਈ ਹੋਈ ਸੀ।

ਸੁ ਇਹੋ ਜਿਹੇ ਭਿਆਨਕ ਸਮੇਂ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੌਂਸਲਾ ਤੇ ਦਲੇਰੀ ਕੀਤੀ ਤੇ ਸੋਚਿਆ ਕਿ ਹੁਣ ਕਿਸੇ ਹੋਰ ਤਰ੍ਹਾਂ ਦੇ ਪਰੋਗਰਾਮ ਦੀ ਲੋੜ ਹੈ, ਜਿਸ ਤੇ ਨਾ ਹਿੰਗ ਲੱਗੇ ਨਾ ਫਿਟਕਰੀ ਪਰ ਰੰਗ ਵੀ ਦੂਣਾ ਹੋਵੇ। ਆਪ ਜੀ ਨੇ ਨਿਡਰ ਹੋ ਕੇ ਲੋਕਾਂ ਵਿੱਚ ਆਪਣੇ ਖਿਆਲਾਂ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਆਪ ਨੇ ਸਦਾਚਾਰਕ ਤੌਰ ਤੇ ਉਨੰਤ ਕਰਨ ਲਈ ਮਾਸ, ਸ਼ਰਾਬ, ਚੋਰੀ, ਯਾਰੀ ਅਤੇ ਝੂਠ ਦੀ ਮਨਾਹੀ ਕਰਦਿਆਂ ਸਭ ਨੂੰ ਸਾਫ ਰਹਿਣੀ ਬਹਿਣੀ ਦੀ ਪ੍ਰੇਰਨਾ ਦਿੱਤੀ ਤੇ ਨਾਲ ਕੁੜੀਆਂ ਮਾਰਨ, ਵਟਾ ਕਰਨ, ਵੇਚਣ, ਬਾਲ ਵਿਆਹ ਤੇ ਦਾਜ

ਦੀ ਨਿਖੇਧੀ, ਵਿਧਵਾ ਵਿਆਹ ਦੀ ਖੁਲ੍ਹ, ਬਲਦ ਖੱਸੀ ਨਹੀਂ ਕਰਨਾ ਤੇ ਇਸਤਰੀ ਨੂੰ ਮਰਦ ਦੇ ਬਰਾਬਰ ਸਮਝਣ ਦੀ ਸਮਾਜਕ ਤੌਰ ਤੇ ਆਗਿਆ ਕੀਤੀ। ਧਾਰਮਕ ਆਚਰਨ ਲਈ ਅੰਮ੍ਰਿਤ ਵੇਲੇ ਉਠਣਾ, ਨਾਮ ਜਪਣਾ, ਬਾਣੀ ਪੜ੍ਹਣੀ, ਗਊ ਰੱਖਿਆ, ਯੱਗ ਹੋਮ ਤੇ ਅਹਿੰਸਾ ਦੀ ਪਾਲਣਾ ਦੇ ਨਿਯਮ ਬਣਾਏ। ਏਨਾ ਕੁੱਝ ਕਰਨ ਦੇ ਨਾਲ ਨਾਲ ਲੋਕ ਜਥੇਬੰਦਕ ਹੋ ਗਏ। ਰਾਜਨੀਤਕ ਤੌਰ ਤੇ ਅੰਗਰੇਜ਼ ਨਾਲ ਪੂਰਨ ਨਾਮਿਲਵਰਤਨ ਸ਼ੁਰੂ ਕਰ ਦਿੱਤੀ। ਸਰਕਾਰੀ ਨੌਕਰੀ ਨਹੀਂ ਕਰਨੀ, ਸਰਕਾਰੀ ਵਿਦਿਆ ਨਹੀਂ ਪੜ੍ਹਣੀ, ਅੰਗਰੇਜ਼ਾਂ ਦੀਆਂ ਕਚੈਹਰੀਆਂ ਵਿੱਚ ਨਹੀਂ ਜਾਣਾ, ਮੁਕਦਮਿਆਂ ਦੇ ਫੈਸਲੇ ਆਪਣੀਆਂ ਪੰਚਾਇਤਾਂ ਵਿੱਚ ਕਰਨੇ, ਬਦੇਸੀ ਖੰਡ, ਕੱਪੜਾ ਤੇ ਹੋਰ ਚੀਜ਼ਾਂ ਦੀ ਵਰਤੋਂ ਨਹੀਂ ਕਰਨੀ, ਰੇਲ ਤੇ ਨਹੀਂ ਚੜ੍ਹਨਾ, ਏਥੋਂ ਤੱਕ ਕਿ ਡਾਕ ਦਾ ਮਹਿਕਮਾ ਵੀ ਸਤਿਗੁਰਾਂ ਨੇ ਆਪਣਾ ਹੀ ਚਾਲੂ ਕਰ ਲਿਆ। ਸਾਹਿਬਾਂ ਦੇ ਇਸ ਪ੍ਰੋਗਰਾਮ ਨੂੰ ਟਾਕਰੇ ਦੀ ਹਕੂਮਤ ਵੀ ਕਿਹਾ ਜਾਂਦਾ ਹੈ।

ਸੁ ਕਿਸੇ ਉਸ ਕੌਮ ਜਿਸਦੇ ਰਾਜ ਵਿੱਚ ਕਦੇ ਸੂਰਜ ਨਾ ਡੁੱਬਦਾ ਹੋਵੇ, ਦੀ ਹਕੂਮਤ ਵਿੱਚ ਮੁਤਵਾਜੀ ਹਕੂਮਤ ਕਾਇਮ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ। ਬੜਾ ਜਾਨ ਜੋਖੋਂ ਦਾ ਕੰਮ ਏ। ਇਸਦਾ ਮਾਣ ਸਾਰੀ ਦੁਨੀਆਂ ਵਿਚੋਂ ਕੇਵਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਹੀ ਹਾਸਲ ਏ। ਉਨ੍ਹਾਂ ਬੜਾ ਕੁੱਝ ਦੀਰਘ ਦ੍ਰਿਸ਼ਟੀ ਨਾਲ ਸੋਚ ਕੇ ਤੇ ਦੂਰ ਅੰਦੇਸ਼ੀ ਨਾਲ ਵੇਖ ਕੇ ਆਪਣੀ ਜਾਨ ਨੂੰ ਖਤਰੇ ਵਿੱਚ ਪਾਇਆ ਤੇ ਜਨਤਾ ਨੂੰ ਹਰ ਪਾਸਿਓਂ ਉਪਰ ਦੱਸੀ ਰਹਿਨੁਮਾਈ ਦਿੱਤੀ।

ਸ੍ਰ. ਕਪੂਰ ਸਿੰਘ ਜੀ ਆਪ ਬਾਬਤ ਲਿਖਦੇ ਹਨ ਕਿ 'ਓਨਾ ਦੇਸ਼ ਤੋਂ ਜਾਣ ਲਈ ਜੋ ਮਹਾਨ ਕੰਮ ਕੀਤੇ ਉਹ ਵੀ ਛੱਡ ਦੇਈਏ ਤਾਂ ਉਨ੍ਹਾਂ ਦਾ ਇੱਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿੱਚ ਬਰਾਬਰ ਦੇ ਹੱਕਦਾਰ ਹਨ, ਉਨ੍ਹਾਂ ਨੂੰ ਸੰਸਾਰ ਭਰ ਦੇ ਸੁਧਾਰਕਾਂ ਦੀ ਸ਼ਫ਼ ਵਿੱਚ ਖੜ੍ਹਾ ਕਰ ਦਿੰਦਾ ਹੈ....।'

ਇਹ ਬਿਲਕੁਲ ਠੀਕ ਏ, ਪਰ ਉਨ੍ਹਾਂ ਨੂੰ ਜੋ ਦੂਜਿਆਂ ਦੇ ਮੁਕਾਬਲੇ ਤੇ ਵੇਖਿਆ ਜਾਵੇ, ਜਿਵੇਂ ਉਤੇ ਸਪੱਸ਼ਟ ਕੀਤਾ ਗਿਆ ਹੈ ਤਾਂ ਪਤਾ ਚਲਦਾ ਹੈ ਕਿ ਆਪ ਨੇ ਬੜੇ ਨਾਜ਼ੁਕ ਸਮੇਂ ਵਿੱਚ ਕੇਵਲ ਇੱਕ ਪੱਖ ਤੋਂ ਹੀ ਨਹੀਂ ਜਿਵੇਂ ਕਿ ਹੋਰ ਆਗੂ ਤੇ ਗੁਰੂ ਨੇਤਾ ਕਰਦੇ ਰਹੇ ਹਨ, ਸਗੋਂ ਹਰ ਪੱਖ ਧਾਰਮਕ, ਸਮਾਜਕ, ਸਦਾਚਾਰਕ ਤੇ ਰਾਜਨੀਤਕ ਤੋਂ ਭਾਰਤ ਨੂੰ ਰਹਿਨੁਮਾਈ ਦਿੱਤੀ। ਆਪ ਸੁਧਾਰਕ ਵੀ ਸਨ, ਨੇਤਾ ਵੀ ਸਨ ਤੇ ਗੁਰੂ ਵੀ। ਜਿਸ ਕਰਕੇ ਆਪ ਸਰਬ ਸ਼੍ਰੋਮਣੀ ਰਹਿਨੁਮਾ ਕਹਿਲਾਉਣ ਦਾ ਹੱਕ ਰੱਖਦੇ ਹਨ।

ਇਹ ਮਾਣ ਵੀ ਕੇਵਲ ਭਾਰਤ ਤੇ ਖਾਸ ਕਰਕੇ ਪੰਜਾਬ ਨੂੰ ਹਾਸਲ ਹੈ ਕਿ ਇਹੋ ਜਿਹਾ ਸਰਬ ਸ਼੍ਰੋਮਣੀ ਰਹਿਨੁਮਾ ਦਾ ਪ੍ਰਕਾਸ਼ ਇਸਦੀ ਧਰਤੀ ਤੇ ਹੀ ਹੋਇਆ।

– ਗੁਰਮੀਤ ਕੌਰ 'ਮੀਤ' ਦਿੱਲੀ

## ਸੰਤ ਖਾਲਸਾ ਫੇਰ ਸਜਾ ਦਿੱਤਾ

ਦੇਸ਼ ਕੌਮ ਲਈ ਆਪਾ ਤਾਂ ਵਾਰਿਆ ਏ ਕਈ ਯੋਧਿਆਂ ਨੇ,
ਮਾਪੇ ਵਾਰ ਕੇ ਅੱਜ ਤੱਕ ਕੋਈ ਦਿਖਾ ਨਹੀਂ ਸਕਿਆ ।

ਤਸੀਹੇ ਜ਼ਾਲਮਾਂ ਦੇ ਸਹੇ ਕਈ ਸੂਰਮਿਆਂ ਨੇ,
ਸੀਸ ਆਪਣੇ ਪਿਤਾ ਦਾ ਕੋਈ ਕਟਾ ਨਹੀਂ ਸਕਿਆ ।

ਸ਼ਸਤਰ ਫੜ ਕੇ ਆਪ ਲੜੇ ਨੇ ਕਈ ਯੋਧੇ,
ਨਿੱਕੇ ਬਾਲਾਂ ਨੂੰ ਸ਼ਸਤਰ ਕੋਈ ਫੜਾ ਨਹੀਂ ਸਕਿਆ ।

ਚਾਰੇ ਪੁੱਤ ਵਾਰ ਕੇ ਤੇ ਆਪਣੀ ਕੌਮ ਉਤੋਂ,
ਫਿਰ ਸ਼ੁਕਰ ਕੋਈ ਗੁਰਾਂ ਦਾ ਮਨਾ ਨਹੀਂ ਸਕਿਆ ।

ਇਹ ਸਭ ਕਰਕੇ ਵਿਖਾਇਆ ਗੁਰ ਗੋਬਿੰਦ ਜੀ ਨੇ,
ਢੰਗ ਅਜਿਹਾ ਕੁਰਬਾਨੀ ਦਾ ਕੋਈ ਸਿਖਾ ਨਹੀਂ ਸਕਿਆ ।

ਰਾਜ ਪਾਟ ਸਭ ਕੌਮ ਤੋਂ ਵਾਰ ਕੇ ਤੇ,
ਸੇਜ ਕੰਡਿਆਂ ਦੀ ਤੇ ਕੋਈ ਜਾ ਨਹੀਂ ਸਕਿਆ ।

ਖੰਡੇ ਬਾਟੇ ਚੋਂ ਅੰਮ੍ਰਿਤ ਦਾ ਘੁਟ ਪਿਆ ਕੇ ਤੇ,
ਸਵਾ ਲੱਖ ਨਾਲ ਇੱਕ ਕੋਈ ਲੜਾ ਨਹੀਂ ਸਕਿਆ ।

ਵੀਰ ਸੂਰਮੇ ਗੁਰੂ ਦਸਮੇਸ਼ ਜਗਤ ਪਿਤਾ ਬਾਝੋਂ,
ਚਿੜੀਆਂ ਪਾਸੋਂ ਕੋਈ ਬਾਜ ਤੁੜਾ ਨਹੀਂ ਸਕਿਆ ।

ਉਸ ਤੋਂ ਬਾਅਦ ਫਿਰ ਆ ਗਿਆ ਸਮਾਂ ਮਾੜਾ,
ਸਿੱਖੀ ਕੌਮ ਨੂੰ ਘੁੰਨ ਜਿਹਾ ਖਾ ਰਿਹਾ ਸੀ ।

ਭੁੱਲ ਗਏ ਸਿੱਖ ਦਸਮੇਸ਼ ਦੇ ਪੂਰਨਿਆਂ ਨੂੰ,
ਨਸ਼ਿਆਂ ਵਾਲੜਾ ਰੋਗ ਵਧਦਾ ਜਾ ਰਿਹਾ ਸੀ ।

ਫੇਰ ਆ ਗਏ ਸਤਿਗੁਰੂ ਰਾਮ ਸਿੰਘ ਜੀ,
ਜਿਨ੍ਹਾਂ ਡੁੱਬਦੀ ਹੋਈ ਸਿੱਖੀ ਬਚਾਅ ਲੀਤੀ ।

ਹੱਥੋਂ ਛੁਡਾ ਕੇ ਸ਼ਰਾਬ ਦੇ ਠੂਠਿਆਂ ਨੂੰ,
ਸੱਚ ਸੁੱਚ ਦੀ ਮਾਲਾ ਫੜਾ ਦਿੱਤੀ ।

ਫੇਰ ਅੰਮ੍ਰਿਤ ਪਿਆਇਆ ਆਪਣੇ ਪਿਆਰਿਆਂ ਨੂੰ,
ਸੰਤ ਖਾਲਸਾ ਫਿਰ ਉਹਨਾਂ ਸਜਾ ਦਿੱਤਾ ।

ਜੇਹੜੇ ਭੁੱਲ ਗਏ ਸੀ ਗੁਰੂ ਗੋਬਿੰਦ ਜੀ ਨੂੰ,
ਪੰਥ ਖਾਲਸੇ ਦਾ ਮਤਲਬ ਸਮਝਾ ਦਿੱਤਾ ।

– ਐਸ. ਐਸ. ਮਨਧੀਰ

# ਸੰਤ ਮੰਗਲ ਸਿੰਘ ਜੀ ਲਾਇਲਪੁਰੀ : ਇੱਕ ਸੰਘਰਸ਼ਮਈ ਜੀਵਨ

ਸੰਤ ਮੰਗਲ ਸਿੰਘ ਜੀ ਲਾਇਲਪੁਰੀ ਨਾਮਧਾਰੀ ਪੰਥ ਦੀਆਂ ਉਘੀਆਂ ਹਸਤੀਆਂ ਵਿੱਚੋਂ ਇੱਕ ਹੋਏ ਹਨ। ਆਪ ਦੇ ਸੰਸਾਰ ਵਿੱਚ ਆਉਣ ਦਾ ਸਮਾਂ 1908 ਤੇ ਪ੍ਰਸਥਾਨ ਕਰ ਜਾਣ ਦਾ 1966 ਹੈ। ਆਪ ਦਾ ਨਾਨਕਾ ਪ੍ਰਵਾਰ ਖਾਨਦਾਨੀ ਨਾਮਧਾਰੀ ਸੀ ਤੇ ਦਾਦਕਾ ਸਹਿਜਧਾਰੀ। ਆਪ ਦੇ ਪਿਤਾ ਨੂੰ ਵੀ ਨਾਮਧਾਰੀ ਰੰਗਣ ਚੜ੍ਹ ਚੁੱਕੀ ਸੀ।

ਸੰਤਾਂ ਦੇ ਸਮੇਂ ਨਾਮਧਾਰੀ ਪੰਥ ਵਿੱਚ ਹੱਲੇ ਦੇ ਦੀਵਾਨ ਬੜੇ ਹਰਮਨ ਪਿਆਰੇ ਹੁੰਦੇ ਸਨ। ਸਮਕਾਲੀ ਜਥੇਦਾਰ ਅੰਗ੍ਰੇਜ਼ੀ ਹਕੂਮਤ ਵਲੋਂ ਨਾਮਧਾਰੀ ਸਿੰਘਾਂ ਨੂੰ ਫਾਂਸੀ ਚਾੜ੍ਹੇ ਜਾਣ, 49 ਸਿੰਘਾਂ ਨੂੰ ਇੱਕੋ ਸਮੇਂ ਤੋਪਾਂ ਨਾਲ ਉਡਾਏ ਜਾਣ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਨੂੰ ਜਲਾਵਤਨ ਕਰਨ ਦੇ ਸਾਕੇ ਨੂੰ ਅਕਸਰ ਬਿਆਨ ਕਰਦੇ ਸਨ। ਸੰਤਾਂ ਦੇ ਦਿਲੋ ਦਿਮਾਗ 'ਤੇ ਏਨ੍ਹਾਂ ਸਾਕਿਆਂ ਨੂੰ ਪੜ੍ਹਣ ਸੁਣਨ ਦਾ ਬੜਾ ਗਹਿਰਾ ਅਸਰ ਹੋਇਆ। ਆਪ ਨੂੰ ਪ੍ਰਚਾਰ ਅਤੇ ਕੀਰਤਨ ਕਰਨ ਦਾ ਸ਼ੌਕ ਜਾਗਿਆ ਤੇ ਹਾਰਮੋਨੀਅਮ ਸਿੱਖਿਆ। ਜਦ ਕੀਰਤਨ ਕਰਨ ਲੱਗ ਪਏ ਤਾਂ ਏਨ੍ਹਾਂ ਦੀ ਗਿਣਤੀ ਜਥੇਦਾਰਾਂ ਵਿੱਚ ਹੋਣ ਲੱਗ ਪਈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਅੰਗ੍ਰੇਜ਼ੀ ਹਕੂਮਤ ਦੇ ਸਕੂਲ ਕਾਲਜਾਂ ਤੇ ਹੋਰ ਏਨ੍ਹਾਂ ਦੇ ਸਾਰੇ ਕੰਮਾਂ ਕਾਰਾਂ ਦਾ ਸਮੁੱਚੇ ਪੰਥ ਵਲੋਂ ਬਾਈਕਾਟ ਚਲਿਆ ਆ ਰਿਹਾ ਸੀ। ਇਹੀ ਕਾਰਨ ਸੀ ਕਿ ਸੰਤ ਜੀ ਕੋਈ ਸਕੂਲੀ ਵਿਦਿਆ ਹਾਸਲ ਨਾ ਕਰ ਸਕੇ। ਪੰਜਾਬੀ ਦਾ ਅੱਖਰ ਗਿਆਨ ਘਰ ਵਿੱਚ ਹੀ ਲੈ ਕੇ ਗੁਰਬਾਣੀ ਦਾ ਬੜੀ ਡੂੰਘਾਈ ਨਾਲ ਅਧਿਐਨ ਕੀਤਾ ਤੇ ਅੱਗੇ ਚਲਕੇ ਆਪ ਗੁਰਬਾਣੀ ਦੇ ਤਕੜੇ ਕਥਾਵਾਚਕ ਬਣੇ। ਸੰਤਾਂ ਨੇ ਆਪਣੀ ਪੜ੍ਹਾਈ ਨੂੰ ਗੁਰਬਾਣੀ ਤੱਕ ਹੀ ਸੀਮਤ ਨਾ ਰੱਖਿਆ। ਪਹਿਲਾਂ ਇਹਨਾਂ ਨੇ ਪੰਜਾਬੀ ਲੇਖਕਾਂ ਖਾਸ ਕਰ ਸ੍ਰ. ਗੁਰਬਖਸ਼ ਸਿੰਘ ਪ੍ਰੀਤਲੜੀ ਤੇ ਨਾਨਕ ਸਿੰਘ ਨਾਵਲਿਸਟ ਨੂੰ ਪੜ੍ਹਿਆ। ਫਿਰ ਹਿੰਦੀ ਦਾ ਅੱਖਰ ਗਿਆਨ ਲੈ ਕੇ ਸੰਸਾਰ ਭਰ ਦੇ ਪ੍ਰਸਿੱਧ ਸਾਹਿਤਕਾਰਾਂ ਜਿਵੇਂ ਅਮਰੀਕਾ ਦੇ ਡੇਲਕਾਰ ਨੇਗੀ, ਰੂਸ ਦੇ ਟਾਲਸਟਾਏ ਤੇ ਗੋਰਕੀ, ਫਰਾਂਸ ਦੇ ਵਿਕਟਰ ਹਿਊਗੋ, ਭਾਰਤ ਦੇ ਟੈਗੋਰ, ਬੰਕਿਮ ਚੰਦਰ, ਸ਼ਰਤ ਚੰਦਰ, ਮੁਨਸ਼ੀ ਪ੍ਰੇਮ ਚੰਦ ਤੇ ਰਾਹੁਲ ਸ਼ੰਕਰਾਤਾਇਣ ਆਦਿ ਦੀਆਂ ਪੁਸਤਕਾਂ ਨੂੰ ਵਾਚਿਆ।

ਏਨਾਂ ਕੁੱਝ ਪੜ੍ਹਣ ਤੋਂ ਬਾਅਦ ਮਨ ਵਿੱਚ ਨਵੇਂ ਆਦਰਸ਼ ਜਾਗੇ। ਆਪ ਨੇ ਇਸ ਗੱਲ ਨੂੰ ਭਲੀ ਭਾਂਤੀ ਜਾਣਿਆ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਧਾਰਮਕ, ਸਮਾਜਕ, ਰਾਜਨੀਤਕ ਖੇਤਰ ਵਿੱਚ ਬਹੁਤ ਵੱਡੀ ਦੇਣ ਹੈ। ਆਪ ਮਹਿਸੂਸ ਕਰਦੇ ਸਨ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਅਗੂਆ ਰੋਲ ਆਪਣੇ ਸਮੇਂ ਅਦਾ ਕੀਤਾ ਸੀ, ਹੁਣ ਉਹ ਨਹੀਂ ਰਿਹਾ। ਸਕੂਲਾਂ ਕਾਲਜਾਂ ਦਾ ਬਾਈਕਾਟ ਰਹਿਣ ਕਰਕੇ ਵਿਦਿਆ ਦੇ ਖੇਤਰ ਵਿੱਚ ਨਾਮਧਾਰੀ ਪੰਥ ਦਾ ਪਛੜ ਜਾਣਾ ਕੁਦਰਤੀ ਸੀ। ਆਮ ਨਾਮਧਾਰੀ ਤੇ ਗੈਰ ਨਾਮਧਾਰੀ, ਨਾਮਧਾਰੀ ਫਲਸਫੇ ਤੋਂ ਜਾਣੂ ਨਹੀਂ ਸੀ ਤੇ ਨਾ ਸਾਡੇ ਪਾਸ ਅਜੇਹਾ ਕੋਈ ਲਿਟਰੇਚਰ ਸੀ। ਸੰਤ ਮੰਗਲ ਸਿੰਘ ਲਾਇਲਪੁਰੀ ਚਾਹੁੰਦੇ ਸਨ ਕਿ ਨਾਮਧਾਰੀ ਪੰਥ ਦਾ ਸਾਰੇ ਖੇਤਰਾਂ ਵਿੱਚ ਲੀਡਿੰਗ ਰੋਲ ਹੋਵੇ।ਆਪਣੇ ਲੇਖਕ, ਕਲਾਕਾਰ, ਡਾਕਟਰ, ਇੰਜੀਨੀਅਰ ਤੇ ਸਾਇੰਸਦਾਨ ਹੋਣ, ਜਿਹੜੇ ਆਪਣੇ ਦੇਸ਼ ਤੇ ਪੰਥ ਦੀ ਸੇਵਾ ਕਰ ਸਕਣ। ਸਾਡੀ ਆਪਣੀ ਇੰਡਸਟਰੀ ਹੋਵੇ, ਜਿਸ ਦੇ ਵੱਖ ਵੱਖ ਧੰਧੇ ਹੋਣ, ਤਾਕਿ ਸਾਡਾ ਕੋਈ ਨਾਮਧਾਰੀ ਬੇਕਾਰ ਨਾ ਹੋਵੇ ਤੇ ਨਾ ਹੀ ਕੋਈ ਗਰੀਬ ਰਹੇ।

ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਖੇ ਹੋਂਦ ਵਿੱਚ ਆ ਚੁੱਕਾ ਸੀ। ਇਸਦਾ ਮੁੱਖ ਉਦੇਸ਼ ਸੰਗੀਤ ਤੇ ਕਥਾਕਾਰ ਤੇ ਗੁਰਬਾਣੀ ਦਾ ਸ਼ੁੱਧ ਪਾਠ ਤੇ ਸ਼ੁੱਧ ਅਰਥ ਕਰਨ ਵਾਲੇ ਪਾਠੀ ਤਿਆਰ ਕਰਨਾ ਸੀ। ਇਹ ਦੋਵੇਂ ਗੱਲਾਂ ਆਪਣੇ ਆਪ ਵਿੱਚ ਭਾਵੇਂ ਬੜੀਆਂ ਵੱਡੀਆਂ ਸਨ ਪਰ ਸੰਤ ਜੀ ਪੜ੍ਹਾਈ ਦੇ ਸਲੇਬਸ ਵਿੱਚ ਹੋਰ ਵਾਧਾ ਚਾਹੁੰਦੇ ਸਨ, ਜਿਹੜਾ ਜਿੰਦਗੀ ਦੇ ਸਾਰੇ ਖੇਤਰਾਂ ਵਿੱਚ ਉਨੱਤੀ ਦਾ ਰਾਹ ਦੇ ਸਕੇ।

ਸੰਤ ਜੀ ਆਪਣੇ ਉਦੇਸ਼ ਦੀ ਪੂਰਤੀ ਲਈ ਪੰਥ ਦੀਆਂ ਮੁੱਖੀ ਹਸਤੀਆਂ ਨਾਲ ਵਿਚਾਰ ਵਟਾਂਦਰਾ ਕਰਦੇ ਰਹਿੰਦੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਵੀ ਬਚਨ ਬਿਲਾਸ ਹੁੰਦਾ ਰਹਿੰਦਾ। ਇਸ ਤਰ੍ਹਾਂ ਸੰਤਾਂ ਨੇ ਆਪਣਾ ਪ੍ਰਚਾਰ ਜਾਰੀ ਰੱਖਿਆ। ਸੋਚਣ ਸਮਝਣ ਵਾਲਿਆਂ ਨਾਲ ਛੋਟੀਆਂ ਮੋਟੀਆਂ ਬੈਠਕਾਂ ਹੁੰਦੀਆਂ ਰਹਿੰਦੀਆਂ। ਸਤਿਗੁਰਾਂ ਪਾਸ ਏਨ੍ਹਾਂ ਸਰਗਰਮੀਆਂ ਦੀ ਰਿਪੋਰਟ ਕਿਸੇ ਨਾ ਕਿਸੇ ਰੂਪ ਵਿੱਚ ਪੁੱਜਦੀ ਰਹਿੰਦੀ। ਸੰਤਾਂ ਦੇ ਸੁਝਾਅ ਨੂੰ ਮੁੱਖ ਰੱਖਦਿਆਂ ਸਤਿਗੁਰਾਂ ਆਖਰ ਅੱਸੂ ਦੇ ਇੱਕ ਮੇਲੇ ਤੇ ਧਨੀ ਸੱਜਣਾਂ ਦੀ ਬੈਠਕ ਬੁਲਾਈ। ਹੁਕਮ ਕੀਤਾ ਕਿ ਕੋਈ ਯੋਜਨਾ ਤਿਆਰ ਕਰੋ। 'ਨਾਮਧਾਰੀ ਕੂਕਾ ਕਲਾ ਕੌਸ਼ਲ' ਸੰਸਥਾ ਬਣਾਈ ਗਈ। ਜਿਸਦੇ ਮੁੱਖੀ ਸ੍ਰ. ਆਤਮਾ ਸਿੰਘ ਰਈਸ ਰਾਵਲਪਿੰਡੀ ਵਾਲਿਆਂ ਨੂੰ ਥਾਪਿਆ ਗਿਆ। ਭਰੇ ਇੱਕਠ ਵਿੱਚ ਇਸ ਸਭ ਕਾਸੇ ਦਾ ਐਲਾਨ ਵੀ ਕਰ ਦਿੱਤਾ ਗਿਆ।

ਸਮਾਂ ਆਪਣੀ ਰਫਤਾਰੇ ਤੁਰਦਾ ਗਿਆ। ਕੂਕਾ ਕਲਾ ਕੌਸ਼ਲ ਦੇ ਸਬੰਧ ਵਿੱਚ ਅੱਗੋਂ ਕੋਈ ਕਾਰਵਾਈ ਨਾ ਤੁਰੀ। ਸੰਤ ਜੀ ਕਦੋਂ ਚੁੱਪ ਕਰਕੇ ਬੈਠਣ ਵਾਲੇ ਸਨ। ਏਨ੍ਹਾਂ ਦੇ ਉਦੇਸ਼ ਵਿੱਚ ਕਈ ਇੱਕ ਫਰੰਟ ਸਨ। ਜਿਵੇਂ ਕਿ ਨਾਮਧਾਰੀ ਸਕੂਲਾਂ ਕਾਲਜਾਂ ਦਾ, ਨਾਮਧਾਰੀ ਇੰਡਸਟਰੀ ਦਾ, ਨਾਮਧਾਰੀ ਲਿਟਰੇਚਰ ਦਾ। ਹਿੰਦੀ, ਪੰਜਾਬੀ, ਉਰਦੂ ਵਿੱਚ ਹਫਤਾਵਾਰੀ ਤੇ ਰੋਜ਼ਾਨਾ ਅਖਬਾਰਾਂ ਦਾ।

ਸੰਤਾਂ ਨੇ ਫੇਰ ਕੁੱਝ ਪੜ੍ਹੇ ਲਿਖੇ ਤੇ ਨਾਮਧਾਰੀ ਪੰਥ ਦੀ ਉਨਤੀ ਬਾਰੇ ਸੋਚਣ ਵਾਲਿਆਂ ਦੀ ਬੈਠਕ ਬੁਲਾਈ। ਵਿਚਾਰਾਂ ਕਰਨ ਉਪਰੰਤ 'ਨਾਮਧਾਰੀ ਪ੍ਰੋਗਰੈਸਿਵ ਪਾਰਟੀ' ਬਣਾਈ ਗਈ। ਪਹੁ-ਫੁਟਾਲਾ ਨਾਮ ਦਾ ਪੈਂਫਲਟ ਛਾਪ ਕੇ ਪਾਰਟੀ ਦੇ ਉਦੇਸ਼ ਨੂੰ ਬਿਆਨਿਆ ਗਿਆ। ਪਾਰਟੀ ਦੇ ਯੂਨਿਟ ਪੰਜਾਬ ਦੇ ਸਾਰੇ ਜਿਲ੍ਹਿਆਂ ਵਿੱਚ ਸਥਾਪਤ ਕੀਤੇ ਗਏ। ਪਰ ਕੁੱਝ ਵਿਰੋਧੀਆਂ ਵੱਲੋਂ ਪਾਰਟੀ ਦੀ ਸਥਾਪਨਾ ਨੂੰ ਚੰਗਾ ਨਾ ਸਮਝਿਆ ਗਿਆ। ਪਾਰਟੀ ਦੇ ਮੁੱਖੀ ਲੀਡਰ ਸੰਤ ਜੀ ਤੇ ਪ੍ਰੀਤਮ ਸਿੰਘ ਕਵੀ ਸਨ। ਏਨ੍ਹਾਂ ਦੋਹਾਂ ਨੂੰ ਚੁਗਾਵੇਂ ਦੇ ਹੋਲੇ ਤੇ ਗੱਲਬਾਤ ਕਰਨ ਲਈ ਸੱਦਾ ਦਿੱਤਾ

ਗਿਆ। ਏਨ੍ਹਾਂ ਕਿਹਾ ਗਿਆ ਕਿ ਤੁਸੀਂ 'ਨਾਮਧਾਰੀ ਪ੍ਰੋਗਰੈਸਿਵ ਪਾਰਟੀ' ਬਣਾ ਕੇ ਗਲਤੀ ਕੀਤੀ ਹੈ। ਇਸ ਲਈ ਮਾਫੀ ਮੰਗ ਕੇ ਨਾਲ ਕੋਈ ਸਜਾ ਵੀ ਭੁਗਤਣੀ ਪਏਗੀ। ਸੋ ਭੋਗ ਦੇ ਅੰਤਮ ਦਿਨ ਸੰਗਤ ਵਿੱਚ ਮੂੰਹ ਕਾਲੇ ਕਰਨ ਦੀ ਸਜ਼ਾ ਭੁਗਤਣੀ ਪਈ। ਅੰਦਰੋਂ ਏਨ੍ਹਾਂ ਦਾ ਮਨ ਬੜਾ ਦੁੱਖੀ ਹੋਇਆ। ਉਥੋਂ ਨਿਕਲ ਕੇ ਸ੍ਰ. ਗੁਰਬਖਸ਼ ਸਿੰਘ 'ਪ੍ਰੀਤਲੜੀ' ਪ੍ਰੀਤ ਨਗਰ ਗਏ। ਵਾਰਤਾ ਦੱਸੀ। ਸ੍ਰਦਾਰ ਜੀ ਨੇ ਕਿਹਾ ਕਿ 'ਮਜ਼੍ਹਬ ਤਾਂ ਹੁਕਮ ਦੀ ਖੇਡ ਵਿੱਚ ਹੀ ਚਲਦੇ ਹਨ।' ਉਸ ਤੋਂ ਬਾਅਦ ਲਾਹੌਰ ਪਹੁੰਚੇ। ਕਿਤੇ ਬਹਿਕੇ 'ਸੱਚਾਈ ਦਾ ਖ਼ੂਨ' ਨਾਂ ਦਾ ਪੈਂਫਲਟ ਲਿਖਿਆ ਤੇ ਛਪਵਾਇਆ। ਪਰ ਇੱਕ ਮਹੀਨੇ ਬਾਅਦ ਹੀ ਸੰਤ ਨਿਧਾਨ ਸਿੰਘ ਆਲਮ ਜੀ ਅਤੇ ਸ੍ਰ. ਹਰਨਾਮ ਸਿੰਘ ਚਾਹਲਪੱਧਰੀ ਵਾਲਿਆਂ ਦੀ ਕੋਸ਼ਿਸ਼ ਨਾਲ ਆਪਸੀ ਸਮਝੌਤਾ ਹੋ ਗਿਆ। ਕਵੀ ਜੀ ਨਾਮਧਾਰੀ ਪੰਥ ਛੱਡ ਕੇ ਕਮਿਉਨਿਸਟ ਪਾਰਟੀ ਵਿੱਚ ਚਲੇ ਗਏ ਤੇ ਕਰੀਬ ਦਸ ਸਾਲ ਬਾਅਦ ਪੰਥ ਨਾਲ ਮੁੜ ਜੁੜੇ।

ਦੂਸਰੇ ਪਾਸੇ ਰਾਜਨੀਤਕ ਹਾਲਤਾਂ ਵਿੱਚ ਬੜੀ ਵੱਡੀ ਤਬਦੀਲੀ ਆਈ। ਪਾਕਿਸਤਾਨ ਬਣ ਗਿਆ। ਸੰਤ ਜੀ ਲਾਇਲਪੁਰ ਤੋਂ ਪਹਿਲਾਂ ਅੰਮ੍ਰਿਤਸਰ ਆਏ। ਫਿਰ ਕਾਨਪੁਰ ਚਲੇ ਗਏ। ਛੇਤੀ ਹੀ ਆਪ ਖਾਪੜ ਖੇੜੀ, ਜਿਲ੍ਹਾ ਅੰਮ੍ਰਿਤਸਰ ਵਾਪਸ ਆ ਗਏ। ਨਾਮਧਾਰੀ ਪ੍ਰਚਾਰ ਦੀ ਧੁਨ ਸੰਤਾਂ ਦੇ ਦਿਮਾਗ਼ ਵਿੱਚ ਘਰ ਕਰ ਚੁੱਕੀ ਸੀ। ਆਪਣਾ ਨਿੱਜੀ ਵਿਹਾਰ ਕਰਦਿਆਂ ਹੋਇਆਂ ਬਹੁਤ ਸਾਰੇ ਲੋਕਾਂ ਨੂੰ ਮਾਸ ਸ਼ਰਾਬ ਛੁਡਾਇਆ। ਕਿੰਨੇ ਸਾਰੇ ਨਾਮਧਾਰੀ ਸਿੰਘ ਸਜਾਏ। ਮਿਸਾਲ ਵਜੋਂ ਨਾਮਧਾਰੀ ਪੰਥ ਦੇ ਪ੍ਰਸਿੱਧ ਸੰਗੀਤਕਾਰ ਬਲਜੀਤ ਸਿੰਘ-ਗੁਰਮੀਤ ਸਿੰਘ ਦੇ ਪਿਤਾ ਗੁਰਬਚਨ ਸਿੰਘ ਪ੍ਰਵਾਰ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਿੰਡ ਪਿੰਡ ਦੌਰਾ ਵੀ ਕਰਵਾਇਆ।

ਕੁੱਝ ਸਮਾਂ ਪਾ ਕੇ ਆਪ ਦਿੱਲੀ ਆ ਗਏ। ਕਰਿਆਨੇ ਦੀ ਦੁਕਾਨ ਖੋਲ੍ਹ ਲਈ। ਫੇਰ ਸਤਿਗੁਰਾਂ ਦਾ ਹੁਕਮ ਆ ਗਿਆ ਕਿ 'ਸਤਿਜੁਗ' ਨੂੰ ਐਡਿਟ ਕਰੋ। ਸ੍ਰੀ ਜੀਵਨ ਨਗਰ ਪਹੁੰਚ ਗਏ। 'ਸਤਿਜੁਗ' ਨੂੰ ਨਵੀਂ ਤਰਤੀਬ ਦਿੱਤੀ। ਇਸਦੇ ਕਈ ਸਪੈਸ਼ਲ ਅੰਕ ਕੱਢੇ। ਉਭਰਦੇ ਨਾਮਧਾਰੀ ਨੌਜਵਾਨਾਂ ਨੂੰ ਸਾਹਿਤ ਲਿਖਣ ਤੇ ਪੜ੍ਹਣ ਵੱਲ ਪ੍ਰੇਰਿਆ। ਸੰਤਾਂ ਦੇ ਲਿਖਣ ਤੇ ਪ੍ਰਚਾਰ ਕਰਨ ਦਾ ਢੰਗ ਆਪਣੇ ਕਿਸਮ ਦਾ ਸੀ। ਸੋ 'ਸਤਿਜੁਗ' ਦੀ ਸੰਪਾਦਕੀ ਸਤਿਗੁਰਾਂ ਦਾ ਹੁਕਮ ਮੰਨਦਿਆਂ ਛੱਡ ਦਿੱਤੀ।

ਸੰਤਾਂ ਨੇ ਆਪਣਾ ਨਿੱਜੀ ਅਖਬਾਰ 'ਨਵਾਂ ਹਿੰਦੁਸਤਾਨ' ਸਪਤਾਹਿਕ ਚਾਲੂ ਕੀਤਾ। ਸੰਤ ਜੀ ਤੇ ਉਨ੍ਹਾਂ ਦੇ 'ਨਵਾਂ ਹਿੰਦੁਸਤਾਨ' ਦਾ ਵਿਰੋਧੀਆਂ ਵਲੋਂ ਬਾਈਕਾਟ ਕਰਵਾ ਦਿੱਤਾ ਗਿਆ। ਕੁੱਝ ਸਮਾਂ ਏਸੇ ਤਰ੍ਹਾਂ ਹੀ ਲੰਘ ਗਿਆ। ਦੇਹ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਪੰਥ ਨੂੰ ਵਿਛੋੜਾ ਦੇ ਗਏ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਦੇ ਮਾਲਕ ਬਣੇ। ਇਹਨਾਂ ਨੇ 'ਨਵਾਂ ਹਿੰਦੁਸਤਾਨ' ਨੂੰ ਆਪਣੀ ਕ੍ਰਿਪਾ ਦਾ ਪਾਤਰ ਬਣਾ ਲਿਆ। ਸਤਿਗੁਰਾਂ ਦੀਆਂ ਖੁਸ਼ੀਆਂ ਲੈਣ ਤੋਂ ਬਾਅਦ ਸੰਤਾਂ ਨੇ ਅਖਬਾਰ ਰੋਜ਼ਾਨਾ ਕਰ ਦਿੱਤਾ।

ਸੰਤਾਂ ਦੇ ਛੋਟੇ ਵੀਰ ਸ੍ਰੀ ਅਮਰ ਭਾਰਤੀ ਜੀ ਦਾ ਅਖਬਾਰ ਨੂੰ ਐਡਿਟ ਕਰਨ ਦਾ ਪੂਰਾ ਸਹਿਯੋਗ ਸੀ। ਏਨ੍ਹਾਂ ਦੀ ਲਿਖਤ ਨੇ ਪੰਜਾਬੀ ਪੱਤ੍ਰਕਾਰੀ ਵਿੱਚ 'ਨਵਾਂ ਹਿੰਦੁਸਤਾਨ' ਦੀ ਧਾਂਕ ਜਮਾ ਦਿੱਤੀ। ਕੌਮੀ ਤੇ ਕੌਮਾਂਤਰੀ ਮਸਲਿਆਂ ਤੇ ਭਰਪੂਰ ਜਾਣਕਾਰੀ ਹੁੰਦੀ ਸੀ। ਅਖਬਾਰ ਵਿੱਚ ਦਿੱਤੇ ਜਾਂਦੇ ਸੁਝਾਅ ਬੜੇ ਕੀਮਤੀ ਸਮਝੇ ਜਾਂਦੇ ਸਨ। ਪੰਜਾਬ ਦਾ 'ਨਵਾਂ ਜ਼ਮਾਨਾ' ਅਖਬਾਰ ਕੁੱਝ ਦਿਨਾਂ ਲਈ ਬੰਦ ਹੋ ਗਿਆ ਸੀ। ਉਸਦੀ ਪੂਰਤੀ 'ਨਵਾਂ ਹਿੰਦੁਸਤਾਨ' ਨੇ ਕੀਤੀ। ਪੰਜਾਬੀ ਸੂਬੇ ਦੀ ਏਜੀਟੇਸ਼ਨ ਸਮੇਂ ਜੋ ਸਰੂਪ ਪੰਜਾਬੀ ਸੂਬ ਦਾ 'ਨਵਾਂ ਹਿੰਦੁਸਤਾਨ' ਨੇ ਪੇਸ਼ ਕੀਤਾ, ਜੇ ਸਮਕਾਲੀ ਅਕਾਲੀ ਲੀਡਰ ਧਿਆਨ ਦਿੰਦੇ ਤਾਂ ਸਾਨੂੰ ਪੰਜਾਬੀ ਬੋਲਦੇ ਇਲਾਕੇ ਮੁੜ ਲੈਣ ਦੀ ਮੰਗ ਨਾ ਕਰਨੀ ਪੈਂਦੀ। ਪੰਜਾਬ ਵਿੱਚ ਭੈੜੇ ਹਾਲਾਤ ਪੈਦਾ ਹੀ ਨਾ ਹੁੰਦੇ। ਉਦੋਂ 'ਨਵਾਂ ਹਿੰਦੁਸਤਾਨ' ਦੀ ਗਿਣਤੀ ਸਟੈਂਡਰਡ ਦੀਆਂ ਅਖਬਾਰਾਂ ਵਿੱਚ ਹੋਣ ਲੱਗ ਪਈ ਸੀ।

ਸਮੇਂ ਨੇ ਕਰਵਟ ਬਦਲੀ। ਕੁੱਝ ਵਿਰੋਧੀ ਸੱਜਣਾਂ ਨੂੰ ਲਾਇਲਪੁਰੀ ਤੇ ਉਨ੍ਹਾਂ ਦੇ ਖਾਨਦਾਨ ਦਾ 'ਨਵਾਂ ਹਿੰਦੁਸਤਾਨ' ਰਾਹੀਂ ਅੱਗੇ ਆਉਣਾ ਚੰਗਾ ਨਾ ਲੱਗਾ। ਉਨ੍ਹਾਂ ਸਤਿਗੁਰਾਂ ਪਾਸ ਅਰਜ ਕੀਤੀ ਕਿ 'ਨਵਾਂ ਹਿੰਦੁਸਤਾਨ' ਨੂੰ ਪੰਥ ਦੀ ਮਾਲਕੀ ਹੇਠ ਲੈ ਲਿਆ ਜਾਏ। ਬੇਨਤੀ ਕਰਨ ਵਾਲੇ ਸੱਜਣ ਅਜਿਹੇ ਸਨ ਜਿਨ੍ਹਾਂ ਦੀ ਅਰਜ਼ ਨੂੰ ਰੱਦ ਕਰਨਾ ਪੰਥ ਅੰਦਰ ਕੁੱਝ ਨਿੱਜੀ ਸੰਕਟ ਪੈਦਾ ਹੋ ਜਾਣ ਦਾ ਅੰਦੇਸ਼ਾ ਸੀ। ਸੰਤ ਜੀ ਸਤਿਗੁਰਾਂ ਦੇ ਅਨਿਨ ਭਗਤ ਸਨ। ਸੰਤਾਂ ਨੇ ਕਿਹਾ 'ਦੀਨ ਦਿਆਲ ਜੀ, ਆਪ ਜਿਵੇਂ ਹੁਕਮ ਕਰੋ ਹੋ ਜਾਵੇਗਾ।'

ਸੋ ਮਾਲਕੀ ਦੇ ਹਕੂਕ ਪੰਥ ਦੇ ਨਾਂ ਟ੍ਰਾਂਸਫਰ ਕਰ ਦਿੱਤੇ ਗਏ। ਅਖਬਾਰ ਲਈ ਪ੍ਰਬੰਧਕ ਕਮੇਟੀ ਬਣ ਗਈ। ਪਰ ਛੇਤੀ ਹੀ ਅਖਬਾਰ ਡਾਵਾਂਡੋਲ ਦੀ ਹਾਲਤ ਵਿੱਚ ਪਹੁੰਚ ਗਿਆ। ਅਖਬਾਰ ਨੂੰ ਇਸ ਦਸ਼ਾ ਵਿੱਚ ਵੇਖ ਕੇ ਸੰਤਾਂ ਨੇ ਸਤਿਗੁਰਾਂ ਪਾਸ ਕਈ ਇੱਕ ਚਿੱਠੀਆਂ ਰਾਹੀਂ 'ਨਵਾਂ ਹਿੰਦੁਸਤਾਨ' ਨੂੰ ਵਾਪਸ ਕਰਨ ਦੀ ਬੇਨਤੀ ਕੀਤੀ ਕਿ ਬਿਨਾ ਕੋਈ ਆਰਥਕ ਮਦਦ ਲਏ ਅਖਬਾਰ ਪੰਥ ਤੇ ਦੇਸ਼ ਦੀ ਸੇਵਾ ਕਰਦਾ ਰਹੇਗਾ। ਸਤਿਗੁਰਾਂ ਨੇ ਅਖਬਾਰ ਨੂੰ ਦੁਬਾਰਾ ਸ੍ਰੀ ਅਮਰ ਭਾਰਤੀ ਜੀ ਦੀ ਨਿਗਰਾਨੀ ਹੇਠ ਦਿੱਤਾ। ਸੰਤ ਜੀ ਅਨਸੁਖਾਵੇਂ ਹਾਲਤਾਂ ਦੇ ਹੇਰਵੇ ਵਿੱਚ ਬਿਮਾਰ ਪੈ ਗਏ। ਏਸੇ ਦੌਰਾਨ ਆਪ ਨੇ ਆਤਮ ਕਥਾ ਵੀ ਲਿਖੀ। ਅਖਬਾਰ ਤੋਂ ਅਲਗ ਹੋ ਕੇ ਸੰਤ ਜੀ ਆਪਣੀ ਸੇਹਤ ਨੂੰ ਕਾਇਮ ਨਾ ਰੱਖ ਸਕੇ। ਆਪ 10 ਅਪ੍ਰੈਲ 1966 ਨੂੰ ਇਸ ਦੁਨੀਆਂ ਨਾਲੋਂ ਨਾਤਾ ਤੋੜ ਗਏ। ਦੂਜੇ ਪਾਸੇ ਸ੍ਰੀ ਅਮਰ ਭਾਰਤੀ ਜੀ ਨੇ 'ਨਵਾਂ ਹਿੰਦੁਸਤਾਨ' ਨੂੰ ਲਿਖਣ ਵਿੱਚ ਅਣਥਕ ਮਿਹਨਤ ਕੀਤੀ, ਪਰ ਸ੍ਰੀ ਅਮਰ ਭਾਰਤੀ ਜੀ ਦਾ ਵੀ ਪ੍ਰਬੰਧਕ ਕਮੇਟੀ ਨਾਲ ਤਾਲਮੇਲ ਨਾ ਬੈਠ ਸਕਿਆ। 7 ਜਨਵਰੀ 1967 ਦੇ ਇਸ਼ੂ ਵਿੱਚ ਅਖਬਾਰ ਤੋਂ ਅਲੱਗ ਹੋਣ ਦਾ ਐਲਾਨ ਕਰ ਦਿੱਤਾ ਤੇ ਉਸ ਤੋਂ ਬਾਅਦ ਅਖਬਾਰ ਬੰਦ ਹੋ ਗਿਆ। ਸੰਤ ਮੰਗਲ ਸਿੰਘ ਲਾਇਲਪੁਰੀ ਜੀ ਦਾ ਜੀਵਨ ਬੜਾ ਹੀ ਸੰਘਰਸ਼ਪੂਰਨ ਰਿਹਾ ਹੈ। ਆਪਣਾ ਨਿੱਜੀ ਵਿਹਾਰ ਏਨਾ ਕੁ ਹੀ ਕੀਤਾ, ਜਿਸ ਨਾਲ ਕੇਵਲ ਗੁਜ਼ਾਰਾ ਚੱਲ ਸਕੇ। ਬਹੁਤਾ ਸਮਾਂ ਪੰਥ ਤੇ ਦੇਸ਼ ਦੀ ਸੇਵਾ ਵਿੱਚ ਹੀ ਲਾਇਆ। ਸੰਤਾਂ ਦੇ ਮਨ ਵਿੱਚ ਇੱਕ ਪ੍ਰਬਲ ਇੱਛਾ ਸੀ ਕਿ ਲਾਇਲਪੁਰੀ ਪਰਵਾਰ ਦਾ ਆਪਣਾ ਇੱਕ ਅਖਬਾਰ ਹੋਵੇ। ਸੋ ਸਾਡੇ ਛੋਟੇ ਵੀਰ ਸਰਬ ਸ਼ਕਤੀਮਾਨ ਨੇ ਉਨ੍ਹਾਂ ਦੀ ਇੱਛਾ ਨੂੰ ਪੂਰਾ ਕਰਨ ਲਈ 'ਵਰਤਮਾਨ ਹਿੰਦੁਸਤਾਨ' ਚਾਲੂ ਕੀਤਾ ਹੋਇਆ ਹੈ। ਅਕਾਲ ਪੁਰਖ ਬਲ ਬਖਸ਼ੇ ਤਾਂਕਿ ਸੰਤਾਂ ਦੀ ਇੱਛਾ ਨੂੰ ਭਰਪੂਰ ਫਲ ਲੱਗਣ।

- ਤਾਰਾ ਸਿੰਘ ਅਨਜਾਣ

# ਕੁੱਝ ਇਤਿਹਾਸਕ ਤੱਥ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 12 ਅਪ੍ਰੈਲ 1857 ਈ. ਨੂੰ ਨਾਮਧਾਰੀ ਪੰਥ ਦੀ ਸਾਜਨਾ ਸ੍ਰੀ ਭੈਣੀ ਸਾਹਿਬ ਪੰਜਾਬ ਵਿੱਚ ਕੀਤੀ। ਏਸੇ ਸਾਲ 10 ਮਈ ਨੂੰ ਮੇਰਠ ਫੌਜ ਵਿੱਚ ਅੰਗਰੇਜ਼ ਸਰਕਾਰ ਵਿਰੁੱਧ ਵਿਦਰੋਹ ਸ਼ੁਰੂ ਹੋ ਗਿਆ। ਇਹ ਵਿਦਰੋਹ ਸਿੰਧ ਗੰਗਾ ਦੇ ਮੈਦਾਨ ਰਾਜਪੂਤਾਨਾ ਕੇਂਦਰੀ ਭਾਰਤ ਤੇ ਬੰਗਾਲ ਤੱਕ ਜੰਗਲ ਦੀ ਅੱਗ ਵਾਂਗ ਫੈਲ ਗਿਆ। ਇਸਦੇ ਕਾਰਨ ਕਾਰਤੂਸਾਂ ਵਿੱਚ ਚਰਬੀ ਦੀ ਵਰਤੋਂ, ਕੁੱਝ ਰਿਆਸਤਾਂ ਦੇ ਮੁਖੀਆਂ ਨੂੰ ਉਨ੍ਹਾਂ ਦੇ ਸ਼ਾਹੀ ਹੱਕਾਂ ਤੋਂ ਮਹਿਰੂਮ ਕਰਨਾ ਤੇ ਕੰਪਨੀ ਸਰਕਾਰ ਦੇ ਇਸਾਈ ਧਰਮ ਖਿਲਾਫ ਨਫਰਤ ਸੀ। ਸ਼ੁਰੂ ਵਿੱਚ ਜਿੱਤਾਂ ਦੇ ਮੂੰਹ ਚੁੰਮੇ, ਦਿੱਲੀ ਦੇ ਤਖ਼ਤ ਤੇ ਫਿਰ ਬਹਾਦਰ ਸ਼ਾਹ ਜ਼ਫ਼ਰ ਹੁਕਮ ਹਾਸਲ ਕਰ ਬੈਠਾ, ਪਰ ਅੰਗਰੇਜ਼ ਨੇ ਇਸ ਬਗਾਵਤ ਨੂੰ ਦਬਾਅ ਲਿਆ। ਤਾਂਤਿਆ ਟੋਪੇ, ਨਾਨਾ ਫਰਨਵੀਸ, ਰਾਣੀ ਝਾਂਸੀ ਸਭ ਹਾਰ ਗਏ। ਕਈਆਂ ਨੂੰ ਮਾਰ ਦਿੱਤਾ ਗਿਆ ਤੇ ਬਹਾਦਰ ਸ਼ਾਹ ਨੂੰ ਰੰਗੂਨ (ਬਰਮਾ) ਵਿੱਚ ਨਜ਼ਰਬੰਦ ਕਰ ਦਿੱਤਾ ਗਿਆ।

ਇਸਨੂੰ ਭਾਰਤੀ ਇਤਿਹਾਸਕਾਰਾਂ ਨੇ ਪਹਿਲਾ ਸੁਤੰਤਰਤਾ ਸੰਗਰਾਮ ਕਿਹਾ। ਇਸਦੀ ਹਾਰ ਦਾ ਕਾਰਨ ਪੰਜਾਬ ਤੇ ਕਈ ਹੋਰ ਥਾਵਾਂ ਦੀਆਂ ਫੌਜਾਂ ਤੇ ਰਿਆਸਤਾਂ ਦਾ ਅੰਗਰੇਜ਼ਾਂ ਪ੍ਰਤੀ ਵਫ਼ਾਦਾਰ ਰਹਿਣਾ ਤੇ ਸੰਗਠਨ ਦੀ ਕਮੀ ਸੀ। ਇਸ ਤੋਂ ਬਾਅਦ ਹਿੰਦੁਸਤਾਨ ਦਾ ਸ਼ਾਸਨ ਸਿੱਧਾ ਬਰਤਾਨਵੀ ਰਾਜ ਅਧੀਨ ਕਰ ਦਿੱਤਾ ਗਿਆ। ਕੰਪਨੀ ਦਾ ਸ਼ਾਸਨ ਖਤਮ ਹੋ ਗਿਆ।

ਸ੍ਰੀ ਸਤਿਗੁਰੂ ਜੀ ਆਪ ਵੀ ਫੌਜ ਵਿੱਚ ਰਹੇ ਸਨ। ਉਨ੍ਹਾਂ ਨੇ ਰਾਜਨੀਤਕ ਪੱਖੋਂ ਨਵੇਂ ਸੰਦਰਭ ਵਿੱਚ ਵੀ ਚਿੰਤਨ ਕੀਤਾ ਤੇ ਆਪਣੀ ਨਾ-ਮਿਲਵਰਤਨ, ਸੁਦੇਸ਼ੀ ਦੀ ਰਾਜਨੀਤਕ ਚਾਲ ਨਾਲ ਜਨ ਸਾਧਾਰਨ ਨੂੰ ਜੋੜਨ ਲਈ ਦੌਰੇ ਸ਼ੁਰੂ ਕਰ ਦਿੱਤੇ। ਆਪ ਨੇ ਇਹ ਵੀ ਭਾਂਪ ਲਿਆ ਕਿ ਦੇਸ਼ ਵਾਸੀਆਂ ਦਾ ਮਨੋਬਲ ਨਹੀਂ ਰਿਹਾ। ਆਤਮਕ ਤੌਰ ਉਤੇ ਉਹ ਕਮਜ਼ੋਰ ਹੋ ਚੁੱਕੇ ਸਨ। ਪੰਜਾਬ ਤਾਂ ਨਿੱਘਰ ਚੁਕਾ ਹੈ। ਆਪ ਨੇ ਪ੍ਰਚਾਰ ਦੌਰੇ ਸ਼ੁਰੂ ਕੀਤੇ। ਜਿੱਥੇ ਜਾਂਦੇ ਨਾਮ ਸਿਮਰਨ ਕਰਨ, ਬਾਣੀ ਪੜ੍ਹਨ, ਇਸਤਰੀ ਦਾ ਆਦਰ ਕਰਨ, ਸੁੱਚ ਸੋਧ ਰੱਖਣ ਤੇ ਸ੍ਵੈ ਨਿਰਭਰ ਹੋਣ ਦਾ ਉਪਦੇਸ਼ ਦਿੰਦੇ। ਸਿੱਖਾਂ ਨੂੰ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਦਿੱਤੇ ਸਿੱਖੀ ਸਰੂਪ ਤੇ ਰਹਿਤ ਮਰਿਆਦਾ ਦੇ ਧਾਰਨੀ ਬਣਵਾਉਂਦੇ। ਨਾਮ ਜਪਣ ਲਈ ਉਨਾਂ ਨੂੰ ਮਾਲਾ ਦਿੰਦੇ। ਉਹ ਪਿੰਡੋ ਪਿੰਡ ਜਾਂਦੇ। ਉਨ੍ਹਾਂ ਨਾਲ ਕੀਰਤਨ ਕਰਨ ਵਾਲੇ ਜਥੇ ਹੁੰਦੇ।

ਆਪ ਦੀ ਸੋ ਸੁਣਕੇ ਨਾਮ ਦੇ ਅਭਿਲਾਖੀ ਸ੍ਰੀ ਭੈਣੀ ਸਾਹਿਬ ਨੂੰ ਆਉਂਦੇ - ਇਹ ਵੇਖਣ ਜਾਨਣ ਲਈ ਕਿ ਨਵਾਂ ਗੁਰੂ ਕੀ ਕਹਿੰਦਾ ਹੈ। ਸਤਿਗੁਰੂ ਜੀ ਤੋਂ ਪ੍ਰਭਾਵਤ ਹੋ ਕੇ ਆਪ ਦੇ ਚਰਨ ਸੇਵਕ ਬਣ ਜਾਂਦੇ। ਇਨ੍ਹਾਂ ਵਿੱਚ ਬਿਸ਼ਨਪੁਰੇ ਦਾ ਜਿੰਮੀਦਾਰ ਸ੍ਰ. ਮੰਗਲ ਸਿੰਘ ਵੀ ਸੀ, ਜਿਸ ਨੇ ਆਪਣੀ ਬੜੀ ਕੀਮਤੀ ਚੀਨੀ ਘੋੜੀ ਮੱਥਾ ਟੇਕੀ। ਜਿਸ ਉਤੇ ਸਵਾਰੀ ਕਰਨ ਕਰਕੇ ਸ੍ਰੀ ਸਤਿਗੁਰੂ ਜੀ ਨੂੰ ਚੀਨੀ ਵਾਲਾ ਪਾਤਸ਼ਾਹ ਕਹਿ ਕੇ ਸਤਿਕਾਰਿਆ ਜਾਣ ਲੱਗਾ। ਏਥੇ ਬਾਬਾ ਜਵਾਹਰ ਸਿੰਘ ਨਿਰਮਲੇ ਸਾਧੂ ਆਏ, ਬੰਗਾਲੀਪੁਰ ਦੇ ਉਦਾਸੀ ਸਾਧੂ ਸਾਹਿਬ ਸਿੰਘ ਆਏ, ਮਦੀਹਰ ਦੇ ਵਿਦਵਾਨ ਰਾਏ ਸਿੰਘ ਆਏ ਤੇ ਏਥੋਂ ਦੇ ਹੋ ਗਏ।

ਆਪ ਨੇ 1858 ਈ. ਵਿੱਚ ਜਲੰਧਰ ਜਿਲੇ ਦੇ ਮੁਠੱਡਾ ਪਿੰਡ ਤੋਂ ਦੌਰਾ ਸ਼ੁਰੂ ਕੀਤਾ, ਪਿੰਡਾਂ ਦੇ ਪਿੰਡ ਨਾਮਧਾਰੀ ਬਣਾਏ, ਉਹ ਸ਼ਰਾਬੀ ਕਬਾਬੀ ਤੋਂ ਸੰਤ ਬਣ ਗਏ। ਆਪ ਨੇ ਕਈ ਥਾਈਂ ਕਬਰਾਂ, ਦੇਵੀ ਦੇ ਥਾਨਾਂ ਬਾਰੇ ਦੱਸਿਆ ਕਿ ਏਥੇ ਕੋਈ ਗੁਗਾ ਪੀਰ, ਹੈਦਰ ਸ਼ੇਖ, ਦੇਵੀ ਨਹੀਂ, ਇਹ ਪੀਰਖਾਨੇ ਖਾਨਗਾਹ, ਮਕਬਰੇ, ਦੇਵੀ ਦੇ ਥਾਨ ਅੰਧ ਵਿਸ਼ਵਾਸ ਪੈਦਾ ਕਰਦੇ ਹਨ, ਇਹਨਾਂ ਦੀ ਪੂਜਾ ਦੀ ਲੋੜ ਨਹੀਂ। ਲੋਕਾਂ ਘਰੀਂ ਜਾ ਕੇ ਐਸੀਆਂ ਥਾਵਾਂ ਢਾਹੀਆਂ।

ਸ੍ਰੀ ਸਤਿਗੁਰੂ ਜੀ ਸਿੱਖਾਂ ਸੇਵਕਾਂ ਨਾਲ 1861 ਈ. ਵਿੱਚ ਹਰਿਦੁਆਰ ਗਏ ਅਰਧ ਕੁੰਭੀ ਦੇ ਮੇਲੇ 'ਤੇ। ਉਥੇ ਵੀ ਅੰਧ ਵਿਸ਼ਵਾਸ ਰਾਹੀਂ ਲੋਕ ਪਰਲੋਕ ਸੁਧਾਰਨ ਦਾ ਆਪ ਨੇ ਖੰਡਨ ਕੀਤਾ ਤੇ ਕਿਹਾ ਕਿ ਲੋੜਵੰਦ ਗਰੀਬ ਦੀ ਮਦਦ ਕਰੋ। ਉਨ੍ਹਾਂ ਨੇ ਉਥੇ ਡੇਰਿਆਂ ਦੇ ਪਾਖੰਡੀ ਮਹੰਤਾਂ, ਨਾਂਗੇ ਸਾਧਾਂ, ਨਿਰਮਲੇ ਵਿਦਵਾਨਾਂ, ਵੇਦਾਂਤੀਆਂ ਅਤੇ ਹੋਰ ਲੋਕਾਂ ਨੂੰ ਸਿੱਧੇ ਰਾਹੇ ਪਾਉਣ ਲਈ ਸੁਮੱਤ ਦਿੱਤੀ। ਗਿਆਨ ਚਰਚਾ ਵਿੱਚ ਆਤਮਕ ਗਿਆਨ ਦੀ ਲਖਤਾ ਕਰਵਾਈ ਤੇ ਸਿੱਖ ਬਣਾਇਆ।

ਏਥੇ ਸੰਗਤ ਤੋਂ ਅੱਗ ਲੱਗੀ ਭਾਰੀ ਗੇਲੀ ਨੂੰ ਚੁੱਕ ਨਾ ਸਕਣ ਕਾਰਨ ਇੱਕ ਪਾਸਿਓਂ ਆਪ ਤੇ ਦੂਜੇ ਪਾਸਿਓਂ ਭਰਾ ਬੁਧ ਸਿੰਘ ਤੋਂ ਚੁਕਾ ਕੇ ਗੰਗਾ ਵਿੱਚ ਸੁੱਟ ਕੇ ਬਲਦੀ ਅੱਗ ਬੁਝਾਈ। ਏਥੇ ਹੀ ਮਾਈ ਸਾਹਿਬ ਕੌਰ ਵੇਦਾਂਤਣ ਨੂੰ ਪੁੱਤਰ ਸਣੇ ਬਲਦੀ ਚਿਤਾ ਵਿੱਚ ਬਿਠਾ ਕੇ ਨਾਮ ਦੀ ਸ਼ਕਤੀ ਨਾਲ ਸੇਕ ਨਾ ਲੱਗਣ ਦਿੱਤਾ। ਆਪ ਨੇ 1862 ਈ. ਦੀ ਦੀਵਾਲੀ ਅੰਮ੍ਰਿਤਸਰ ਮਨਾਈ। ਸਿੱਖੀ ਪ੍ਰਚਾਰ ਕੀਤਾ ਤੇ ਮਾਝੇ ਦਾ ਦੌਰਾ ਕੀਤਾ। ਓਥੋਂ ਆਪ ਹਜ਼ਰੋਂ ਵੱਲ ਜਾਣ ਲੱਗੇ ਤਾਂ ਝਨਾ ਕੰਢੇ ਆਪ ਨੂੰ ਖਬਰ ਮਿਲੀ ਕਿ ਗੁਰੂ ਬਾਲਕ ਸਿੰਘ ਜੀ 6 ਦਸੰਬਰ 1862 ਈ. ਨੂੰ ਜੋਤੀ ਜੋਤ ਸਮਾ ਗਏ ਹਨ। ਆਪ ਹਜ਼ਰੋਂ ਜਾਣ ਦੀ ਥਾਂ ਸ਼ਾਹਬਾਦਪੁਰ, ਵਜੀਰਾਬਾਦ, ਸਿਆਲਕੋਟ, ਨੁਸ਼ਹਿਰਾ ਆਦਿ ਇਲਾਕਿਆਂ ਵਿੱਚ ਸਿੱਖੀ ਪ੍ਰਚਾਰ ਕਰਦੇ ਰਹੇ।

ਇਸ ਸਮੇਂ ਤੱਕ ਆਪ ਜੀ ਦੀ ਵਧਦੀ ਪ੍ਰਭੁਤਾ ਦਾ ਸਰਕਾਰ ਨੂੰ ਵੀ ਪਤਾ ਲੱਗ ਚੁੱਕਾ ਸੀ। ਪੰਜਾਬ ਦੇ ਜਿਲਿਆਂ ਦੇ ਡਿਪਟੀ ਕਮਿਸ਼ਨਰ, ਡਿਸਟ੍ਰਿਕ ਸੁਪਰਿਨਟੈਂਡੈਂਟ, ਪੁਲਿਸ ਰਾਜ ਦੇ ਇੰਸਪੈਕਟਰ ਜਨਰਲ ਪੁਲਿਸ ਤੱਕ ਰਿਪੋਰਟਾਂ ਪਹੁੰਚਾ ਰਹੇ ਸਨ ਤੇ ਉਥੋਂ ਅੱਗੇ ਜਾ ਰਹੀਆਂ ਸਨ। ਇਸ ਬਾਰੇ ਪਹਿਲੀ ਰਿਪੋਰਟ 15 ਅਪ੍ਰੈਲ 1863 ਈ. ਨੂੰ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ

ਵਲੋਂ ਸੀ।

ਅਟਕ ਜਿਲੇ ਦੀ 12 ਜੂਨ 1863 ਈ. ਦੀ ਰਿਪੋਰਟ ਅਨੁਸਾਰ ਛੇ ਮਹੀਨੇ ਪਹਿਲਾਂ ਸਤਿਗੁਰੂ ਬਾਲਕ ਸਿੰਘ ਦੇ ਜੋਤੀ ਜੋਤ ਸਮਾਉਣ ਪਿੱਛੋਂ ਨਵੇਂ ਫਿਰਕੇ ਦੇ ਸਿੱਖਾਂ, ਗੁਰੂ ਰਾਮ ਸਿੰਘ ਨੂੰ ਸਰਬ ਸੰਮਤੀ ਨਾਲ ਗੁਰੂ ਬਾਲਕ ਸਿੰਘ ਦਾ ਜਾਂ-ਨਸ਼ੀਨ ਮੰਨ ਲਿਆ ਹੈ। ਸਿਆਲਕੋਟ ਦੇ ਡੀ.ਸੀ. ਨੇ ਲਿਖਿਆ ਕਿ ਏਥੇ ਉਸਦੇ ਪੰਜ ਹਜਾਰ ਸਿੱਖ ਹਨ ਜੋ ਹੋਰ ਕਿਸੇ ਨੂੰ ਹਾਕਮ ਨਹੀਂ ਮੰਨਦੇ। ਜਲੰਧਰ ਦੇ ਡੀ.ਸੀ. ਅਨੁਸਾਰ ਨਾਮਧਾਰੀ ਸਿੱਖ ਦੇਹਧਾਰੀ ਗੁਰੂ ਦੇ ਉਪਾਸ਼ਕ ਹਨ। ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਪ੍ਰੇਰਨਾ ਲੈਂਦੇ ਹਨ। ਸਿੱਧੀ ਪੱਗ ਬੰਨਦੇ ਤੇ ਗਲ ਵਿੱਚ ਉਨ ਦੀ ਮਾਲਾ ਰੱਖਦੇ ਹਨ। ਸੋ ਰਿਪੋਰਟਾਂ ਅਨੁਸਾਰ ਸਰਕਾਰ ਜਿੱਥੇ ਜਾਣਕਾਰੀ ਰੱਖ ਰਹੀ ਸੀ, ਉਥੇ ਨਿਗਰਾਨੀ ਵੀ।

ਸ੍ਰੀ ਸਤਿਗੁਰੂ ਜੀ ਦੇ ਦੌਰਿਆਂ ਤੇ ਪ੍ਰਚਾਰ ਦਾ ਅਸਰ ਵਧਦਾ ਰਿਹਾ। 1863 ਈ. ਵਿੱਚ ਜੇਠ ਦੀ ਪੂਰਨਮਾਸੀ ਵਾਲੇ ਦਿਨ 1 ਜੂਨ ਨੂੰ ਆਪ ਨੇ ਇਸਤਰੀਆਂ ਦੇ ਭਲੇ ਲਈ ਇੱਕ ਹੋਰ ਕ੍ਰਾਂਤੀਕਾਰੀ ਕਦਮ ਚੁੱਕਿਆ। ਆਪ ਨੇ ਪਿੰਡ ਸਿਆੜ੍ਹ ਜਿਲਾ ਲੁਧਿਆਣਾ ਵਿਖੇ ਦਰਸ਼ਨ ਦਿੱਤੇ ਤੇ ਮਾਈਆਂ ਨੂੰ ਅੰਮ੍ਰਿਤ ਛਕਾ ਕੇ ਸੁੱਚ ਸੋਧ ਰਹਿਤ ਮਰਿਆਦਾ ਦੇ ਧਾਰਨੀ ਬਣਾ ਦਿੱਤਾ। ਇਤਿਹਾਸ ਵਿੱਚ ਇਸਤਰੀ ਨੂੰ ਪਹਿਲੀ ਵਾਰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਗਿਆ ਸੀ। ਕਿਉਂਕਿ ਦਸਵੇਂ ਪਾਤਸ਼ਾਹ ਨੇ ਕੇਵਲ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਸੀ। ਏਥੇ ਹੀ ਹੋਰ ਪੱਖਾਂ ਤੋਂ ਬਿਨਾ ਕੁੜੀਆਂ ਮਾਰਨ, ਵੇਚਣ, ਵੱਟਾ ਕਰਨ ਤੇ ਬਾਲ ਵਿਆਹ ਨਾ ਕਰਨ ਤੇ ਦਾਜ ਦਹੇਜ ਦੀ ਮਨਾਹੀ ਦਾ ਉਪਦੇਸ਼ ਦਿੱਤਾ ਗਿਆ। ਵਿਧਵਾ ਵਿਆਹ ਦੀ ਇਜਾਜਤ ਦਿੱਤੀ ਗਈ। ਮੜੀ ਮਸਾਣ ਪੂਜਣ, ਧਾਗੇ, ਤਵੀਤ ਪਾਉਣ ਤੇ ਘੁੰਡ ਕੱਢਣ ਤੋਂ ਵਰਜਿਆ ਗਿਆ। ਸਭ ਨੇ ਸਤਿਬਚਨ ਕਿਹਾ।

**ਅਨੰਦ ਮਰਿਆਦਾ ਦਾ ਅਰੰਭ :**

ਸਤਿਗੁਰੂ ਜੀ ਪੁਰਾਣੀ ਵਿਆਹ ਦੀ ਗੁੰਝਲਦਾਰ ਖਰਚੀਲੀ ਰਸਮ ਤੋਂ ਤੇ ਲਾਗੀਆਂ ਪੰਡਤਾਂ ਤੋਂ ਲੋਕਾਂ ਦਾ ਛੁਟਕਾਰਾ ਕਰਾਉਣ ਲਈ ਅਨੰਦ ਮਰਿਆਦਾ ਸ਼ੁਰੂ ਕਰਨ ਦਾ ਪ੍ਰੋਗਰਾਮ ਮਿਥਿਆ। ਇਹ ਅਨੰਦ ਮਰਿਆਦਾ 3 ਜੂਨ 1863 ਈ. ਨੂੰ ਪਿੰਡ ਖੋਟੇ ਜਿਲਾ ਫਿਰੋਜਪੁਰ ਤੋਂ ਅਰੰਭ ਕੀਤੀ ਗਈ। ਏਥੇ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਵੇਦੀ ਵਿੱਚ ਹਵਨ ਕੁੰਡ ਦੇ ਦੁਆਲੇ 6 ਜੋੜਿਆਂ ਦੇ ਸਣਕੇਸੀਂ ਇਸ਼ਨਾਨ ਕਰਵਾਕੇ, ਅੰਮ੍ਰਿਤ ਛਕਾ ਕੇ, ਸ੍ਰੀ ਆਦਿ ਗ੍ਰੰਥ ਸਾਹਿਬ ਵਿਚੋਂ ਲਾਵਾਂ ਦਾ ਪਾਠ ਕਰਕੇ ਫੇਰੇ ਕੀਤੇ ਗਏ। ਇਹ ਅਨੰਦ ਕਾਰਜ ਅੰਤਰ ਜਾਤੀ ਤੇ ਦਾਜ ਦਹੇਜ ਰਹਿਤ ਸਿੱਖ ਪੰਥ ਵਿੱਚ ਪਹਿਲੇ ਅਨੰਦ ਕਾਰਜ ਸਨ। ਇਹਨਾਂ ਨੂੰ ਆਧਾਰ ਮੰਨ ਕੇ 22 ਅਕਤੂਬਰ 1909 ਈ. ਨੂੰ ਭਾਰਤ ਸਰਕਾਰ ਨੇ ਅਨੰਦ ਮੈਰਿਜ ਐਕਟ ਪਾਸ ਕੀਤਾ।

ਪੰਡਤਾਂ ਲਾਗੀਆਂ ਦਾ ਵੱਸ ਤਾਂ ਨਾ ਚੱਲਿਆ ਪਰ ਉਨ੍ਹਾਂ ਨੇ ਪਿੰਡ ਦੇ ਚੌਕੀਦਾਰ ਰਾਹੀਂ ਬਾਘੇ ਪੁਰਾਣੇ ਥਾਣੇ ਰਿਪੋਰਟ ਦਰਜ ਕਰਾਈ ਕਿ ਸਤਿਗੁਰੂ ਜੀ ਨਾਲ 500 ਸਿੱਖ ਹਨ, ਬਾਗੀਆਨਾ ਪ੍ਰਚਾਰ ਕਰਦੇ ਹਨ। ਸਰਕਾਰੀ ਮਸ਼ੀਨਰੀ ਹਰਕਤ ਵਿੱਚ ਆ ਗਈ ਤੇ ਆਪ ਜੀ ਨੂੰ ਥਾਣਿਓਂ ਥਾਣੀਂ ਸ੍ਰੀ ਭੈਣੀ ਸਾਹਿਬ ਪਹੁੰਚਾ ਕੇ ਪਿੰਡ ਵਿੱਚ ਨਜ਼ਰਬੰਦ ਕੀਤਾ ਗਿਆ। ਲੁਧਿਆਣੇ ਦੇ ਡੀ.ਸੀ. ਨੇ 6 ਜੁਲਾਈ 1863 ਈ. ਨੂੰ ਸਕੱਤਰ ਪੰਜਾਬ ਨੂੰ ਇਸਦੀ ਜਾਣਕਾਰੀ ਦਿੱਤੀ। ਸਰਕਾਰ ਕੋਲ ਇਹ ਵੀ ਰਿਪੋਰਟ ਪਹੁੰਚ ਚੁੱਕੀ ਸੀ ਕਿ 40000 ਕੂਕੇ ਨਾਮਧਾਰੀ 1863 ਈ. ਨੂੰ ਦਿਵਾਲੀ ਉਤੇ ਅੰਮ੍ਰਿਤਸਰ ਪਹੁੰਚਣਗੇ ਤੇ ਸਰਕਾਰ ਵਿਰੁੱਧ ਬਗਾਵਤ ਕਰਨਗੇ।

**ਸੂਬਿਆਂ ਦੀ ਸਥਾਪਨਾ :**

ਸ੍ਰੀ ਸਤਿਗੁਰੂ ਜੀ ਨੇ ਇਸ ਸਮੇਂ ਸਿਮਰਨ, ਚਿੰਤਨ ਤੇ ਧੀਰਜ ਦਾ ਰੂਪ ਬਣਕੇ ਅਗਲੇਰੀ ਵਿਉਂਤਬੰਦੀ ਕੀਤੀ। ਇੱਕ ਤਾਂ ਆਪ ਜੀ ਨੇ ਸਿੱਖੀ ਰਹਿਤ ਮਰਿਆਦਾ ਸਬੰਧੀ ਰਹਿਤਨਾਮਾ ਲਿਖਿਆ। ਦੂਜਾ ਜਥੇਬੰਦਕ ਪ੍ਰਚਾਰ ਲਈ ਪੰਜ ਸੂਬੇ ਬਾਬਾ ਜਵਾਹਰ ਸਿੰਘ, ਕਾਹਨ ਸਿੰਘ ਨਿਹੰਗ, ਸਾਹਿਬ ਸਿੰਘ, ਲੱਖਾ ਸਿੰਘ ਤੇ ਸੁਧ ਸਿੰਘ ਥਾਪੇ। ਇਹ ਆਪ ਜੀ ਦੇ ਆਦੇਸ਼ ਅਨੁਸਾਰ ਨਾਮਧਾਰੀ ਪੰਥ ਦਾ ਪ੍ਰਚਾਰ ਕਰਨ ਲੱਗੇ। ਸਰਕਾਰ ਨੂੰ ਉਨ੍ਹਾਂ ਦੇ ਪ੍ਰਚਾਰ ਨਾਲ ਵੀ ਲੋਕਾਂ ਵਿੱਚ ਬਰਤਾਨਵੀ ਹਕੂਮਤ ਵਿਰੁੱਧ ਮਾਹੌਲ ਪ੍ਰਫੁੱਲਤ ਹੁੰਦਾ ਨਜ਼ਰ ਆਇਆ। ਸੋ ਉਨ੍ਹਾਂ ਪੰਜ ਸੂਬਿਆਂ ਨੂੰ ਵੀ ਸ੍ਰੀ ਭੈਣੀ ਸਾਹਿਬ ਨਜ਼ਰਬੰਦ ਕਰ ਦਿੱਤਾ ਗਿਆ। ਸ੍ਰੀ ਸਤਿਗੁਰੂ ਜੀ ਨੇ 17 ਹੋਰ ਸੂਬੇ ਥਾਪੇ। ਇਹਨਾਂ ਦੀ ਸਖਸ਼ੀਅਤ ਵੀ ਪ੍ਰਭਾਵਸ਼ਾਲੀ ਸੀ। ਮਨ, ਕਰਮ ਤੇ ਬਚਨ ਤੋਂ ਸਤਿਗੁਰੂ ਜੀ ਦੀ ਮਰਿਆਦਾ ਅਨੁਸਾਰ ਸੱਚੇ ਸੁੱਚੇ ਸਨ। ਜ਼ੁਬਾਨ ਵਿੱਚ ਰਸ ਸੀ, ਮਿਕਨਾਤੀਸੀ ਸ਼ਕਤੀ ਸੀ। ਇਹਨਾਂ ਦਾ ਪਿਛੋਕੜ ਤਜਰਬਿਆਂ ਭਰਿਆ ਸੀ। ਕੋਈ ਸ੍ਰੀ ਸਤਿਗੁਰੂ ਜੀ ਨਾਲ ਖਾਲਸਾ ਫੌਜ ਵਿੱਚ ਰਿਹਾ ਸੀ । ਕੋਈ ਹੋਰ ਫੌਜੀ, ਕੋਈ ਵੇਦਾਂਤੀ ਸਾਧੂ ਸੀ, ਕੋਈ ਉਦਾਸੀ, ਕੋਈ ਨਿਰਮਲਾ, ਕੋਈ ਸ਼ੇਰਦਿਲ ਰਜਮੈਂਟ ਵਿੱਚ ਰਿਹਾ ਸੀ, ਕੋਈ ਸਤਿਗੁਰੂ ਬਾਲਕ ਸਿੰਘ ਦੇ ਸਮੇਂ ਤੋਂ ਮਰਿਆਦਾ ਧਾਰੀ ਸਿੱਖ ਸੀ, ਕੋਈ ਰਿਆਸਤਾਂ ਵਿਚੋਂ ਸੀ, ਕੋਈ ਬਾਕੀ ਪੰਜਾਬ ਵਿਚੋਂ, ਕੋਈ ਬਹੁਤ ਵਿਦਵਾਨ ਸੀ, ਕੋਈ 1857 ਦੇ ਸੁਤੰਤ੍ਰਤਾ ਸੰਗ੍ਰਾਮ ਦਾ ਘੁਲਾਟੀਆ, ਕੋਈ ਕਿਤੇ ਨੌਕਰ, ਕੋਈ ਸਰਦਾ ਪੁਜਦਾ ਜਿੰਮੀਦਾਰ।

ਸੂਬਾ ਸਾਹਿਬ ਸਿੰਘ ਜੁੰਮੇ ਡਾਕ, ਵਪਾਰ ਤੇ ਪ੍ਰਦੇਸਾਂ ਨਾਲ ਸਬੰਧ ਬਣਾਉਣਾ ਸੀ। ਹੋਰ ਸੂਬਿਆਂ ਲਈ ਪ੍ਰਚਾਰ ਖੇਤਰ ਨਿਸਚਤ ਕੀਤੇ ਗਏ ਸਨ। ਇੱਕ ਬੀਬੀ ਹੁਕਮੀ ਨੂੰ ਇਸਤਰੀਆਂ ਵਿੱਚ ਜਾਗ੍ਰਿਤੀ ਲਿਆਉਣ ਲਈ ਸੂਬਾ ਨਿਯੁਕਤ ਕੀਤਾ ਗਿਆ ਸੀ। ਇਹ ਸੂਬੇ ਸ੍ਰੀ ਸਤਿਗੁਰੂ ਜੀ ਦੇ ਨੁਮਾਇੰਦੇ ਸਨ। ਪਰ ਅੰਗਰੇਜ਼ ਹਾਕਮਾਂ ਨੇ ਕੁੱਝ ਨੂੰ ਸ੍ਰੀ ਭੈਣੀ ਸਾਹਿਬ ਤੇ ਕੁੱਝ ਨੂੰ ਉਨ੍ਹਾਂ ਦੇ ਪਿੰਡਾਂ ਵਿੱਚ ਨਜ਼ਰਬੰਦ ਕਰ ਦਿੱਤਾ।

ਅੰਬਾਲਾ ਸਰਕਲ ਦਾ ਕਮਿਸ਼ਨਰ ਸਰਕਾਰੀ ਤਾਕਤ ਦਾ ਹਵਾਲਾ ਦਿੰਦਿਆਂ ਖੁਦ ਆ ਕੇ ਸ੍ਰੀ ਸਤਿਗੁਰੂ ਜੀ ਨੂੰ ਕਹਿਣ ਲੱਗਾ ਕਿ ਅਸਾਂ ਤੁਹਾਡੇ ਸੂਬੇ ਵੀ ਨਜ਼ਰਬੰਦ ਕਰ ਦਿੱਤੇ ਹਨ, ਹੁਣ ਤੁਸੀਂ ਕੀ ਕਰੋਗੇ ? ਸ੍ਰੀ ਸਤਿਗੁਰ ਜੀ ਨੇ ਬੜੇ ਠਰੱਮੇ ਪਰ ਬੜੀ ਦ੍ਰਿੜ੍ਹਤਾ ਨਾਲ ਕਿਹਾ ਕਿ 'ਹੁਣ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ।' ਕਮਿਸ਼ਨਰ ਕੰਨ ਵਲੇਟ ਕੇ ਚਲਾ ਗਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਨੂੰ ਹੋਈਆਂ ਸਖਤੀਆਂ, ਨਜ਼ਰਬੰਦੀਆਂ ਦੇ ਬਾਵਜੂਦ ਕੂਕੇ ਸੁਗੰਧ ਸਮੀਰ ਵਾਂਗ ਮਹਿਕ ਰਹੇ ਸਨ। ਹਾਕਮਾਂ ਦੇ ਇੱਕ ਅੰਦਾਜੇ ਅਨੁਸਾਰ 1866 ਈ. ਤੱਕ ਨਾਮਧਾਰੀ ਸਿੱਖਾਂ ਦੀ ਗਿਣਤੀ ਤਿੰਨ ਲੱਖ ਤੋਂ ਉਤੇ ਹੋ ਗਈ ਸੀ। 2 ਫਰਵਰੀ 1867 ਈ. ਨੂੰ ਪੰਜਾਬ ਸਰਕਾਰ ਦੇ ਸਕੱਤਰ ਨੇ ਭਾਰਤ ਸਰਕਾਰ ਦੇ ਵਿਦੇਸ਼ ਸਕੱਤਰ ਨੂੰ ਨਾਮਧਾਰੀ ਪੰਥ ਦੇ ਵਧਣ ਫੁੱਲਣ ਦੀ ਜਿਲਿਆਂ ਤੋਂ ਆਈ ਰਿਪੋਰਟ ਭੇਜੀ ਤੇ 14 ਜਿਲਿਆਂ ਜਾਂ ਰਿਆਸਤਾਂ ਦੇ 252 ਨਾਮਧਾਰੀ ਆਗੂਆਂ ਦੀ ਸੂਚੀ ਨੱਥੀ ਕੀਤੀ। ਪਰ ਸਰਕਾਰ ਨੂੰ ਸ੍ਰੀ ਸਤਿਗੁਰੂ ਜੀ ਨੂੰ ਹੱਥ ਪਾਉਣ ਲਈ ਠੋਸ ਆਧਾਰ ਨਹੀਂ ਸੀ ਲੱਭ ਰਿਹਾ। ਸ੍ਰੀ ਸਤਿਗੁਰੂ ਜੀ ਦੇ ਅਗਲੇਰੇ ਦੌਰਿਆਂ ਦੀ ਭਿਣਕ ਸਰਕਾਰ ਨੂੰ ਪਈ ਤਾਂ ਉਨ੍ਹਾਂ 1867 ਈ. ਦੇ ਅਖੀਰ ਨਜ਼ਰਬੰਦੀ ਵਿੱਚ ਢਿੱਲ ਦੇ ਦਿੱਤੀ।

ਸ੍ਰੀ ਸਤਿਗੁਰੂ ਜੀ ਨੇ ਮਿੱਥੇ ਪ੍ਰੋਗਰਾਮ ਅਨੁਸਾਰ 6 ਫਰਵਰੀ 1867 ਈ. ਨੂੰ ਇਹ ਦੱਸਣ ਲਈ ਸੂਬਾ ਲੱਖਾ ਸਿੰਘ ਨੂੰ ਭੇਜਿਆ ਕਿ ਅਸਾਂ ਹੋਲੇ ਤੇ ਅਨੰਦਪੁਰ ਸਾਹਿਬ ਜਾ ਰਹੇ ਹਾਂ ਜੇ ਤੁਸਾਂ ਨਾ ਜਾਣ ਦਿੱਤਾ ਤਾਂ ਵੱਡੀ ਗਿਣਤੀ ਵਿੱਚ ਸੰਗਤ ਏਥੇ ਆ ਗਈ ਤਾਂ ਸਰਕਾਰ ਦੀ ਜਿੰਮੇਵਾਰੀ ਹੋਵੇਗੀ। ਡੀ.ਐਸ.ਪੀ., ਡੀ.ਸੀ. ਕਮਿਸ਼ਨਰ ਆਦਿ ਖੁਦ ਜਾਇਜਾ ਲੈਣ ਲਈ ਭੈਣੀ ਸਾਹਿਬ ਆਏ ਤੇ ਹਾਂ ਕਰਨ ਲਈ ਮਜਬੂਰ ਹੋਏ। ਪੰਜਾਬੀਆਂ (ਨਾਮਧਾਰੀ ਸਿੱਖਾਂ) ਦੀ ਨਜ਼ਰ ਪੁਰਾਣੀ ਸਿੱਖ ਸਲਤਨਤ ਨੂੰ ਬਹਾਲ ਕਰਨ ਹਿੱਤ ਸਰਕਾਰੀ ਕਾਨੂੰਨਾਂ ਖਿਲਾਫ ਕੂਕਣ ਦੀ ਗੱਲ ਉਰਦੂ ਦੇ ਅਖਬਾਰ ਰਹਿਨੁਮਾ-ਏ-ਪੰਜਾਬ ਨੇ 18 ਫਰਵਰੀ 1867 ਈ. ਦੇ ਪਰਚੇ ਵਿੱਚ ਲਿਖੀ।

ਸ੍ਰੀ ਸਤਿਗੁਰੂ ਜੀ ਸੂਬਿਆਂ, ਸਿੱਖਾਂ, ਸੇਵਕਾਂ ਸਹਿਤ 19 ਮਾਰਚ 1867 ਨੂੰ ਹੋਲੇ ਮਹੱਲੇ ਸਮੇਂ ਅਨੰਦਪੁਰ ਸਾਹਿਬ ਪਹੁੰਚੇ। ਉਨ੍ਹਾਂ ਡੀ.ਸੀ. ਹੁਸ਼ਿਆਰਪੁਰ ਨੂੰ ਆਪਣੇ ਆਉਣ ਦਾ ਕਾਰਨ ਇਸ ਸਿੱਖ ਤੀਰਥ ਉਤੇ ਸ਼ਰਧਾ ਭਾਵਨਾ ਪ੍ਰਗਟ ਕਰਨਾ ਦੱਸਿਆ ਤੇ ਦਰਸ਼ਨ ਕੀਤੇ। ਗੁਰਦੁਆਰੇ ਦੇ ਮਹੰਤਾਂ ਨੂੰ ਮਾਸ, ਸ਼ਰਾਬ, ਝੂਠ, ਵਿਭਚਾਰ, ਦੁਰਾਚਾਰ ਛੱਡਕੇ ਗੁਰ ਮਰਿਆਦਾ ਨੂੰ ਅਪਣਾਉਣ ਲਈ ਕਿਹਾ। ਸਰਕਾਰੀ ਰਿਕਾਰਡ ਨੇ ਏਥੇ ਪੁੱਜੇ ਨਾਮਧਾਰੀ ਸਿੱਖਾਂ ਦੀ ਗਿਣਤੀ ਪੰਜ ਹਜਾਰ ਤੋਂ ਦਸ ਹਜਾਰ ਦੱਸੀ ਅਤੇ ਸ੍ਰੀ ਸਤਿਗੁਰੂ ਜੀ ਦੀ ਰਹਿਨੁਮਾਈ ਵਿੱਚ ਏਨਾਂ ਦੇ ਅਨੁਸ਼ਾਸਨ ਦੀ ਪ੍ਰਸ਼ੰਸਾ ਕੀਤੀ।

ਏਸੇ ਸਾਲ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਾਧ ਸੰਗਤ ਦਿਵਾਲੀ ਉਤੇ ਅੰਮ੍ਰਿਤਸਰ ਪੁੱਜੀ। ਏਥੇ ਦਸਮ ਪਾਤਸ਼ਾਹ ਜੀ ਰਚਿੱਤ ਸੌ ਸਾਖੀ ਦੇ ਭਵਿਖਤ ਵਾਕਾਂ ਅਨੁਸਾਰ ਚਰਚਾ ਸੀ ਕਿ ਇਹ ਨਾਮਧਾਰੀ ਮੇਲਾ ਬਰਤਾਨਵੀ ਹਕੂਮਤ ਲਈ ਭਾਰੀ ਖਤਰਾ ਸੀ। ਏਥੇ ਨਾਮਧਾਰੀ ਸਿੰਘਾਂ ਦਾ ਇੱਕਠ 20 ਹਜ਼ਾਰ ਤੋਂ ਵੱਧ ਸੀ ਪਰ ਸਲੀਕੇਦਾਰ। ਹੋਰ ਲੋਕ ਵੀ ਸਤਿਗੁਰੂ ਜੀ ਦੀ ਸ਼ੋਭਾ ਸੁਣਕੇ ਦਰਸ਼ਨ ਕਰਨ ਆਏ ਤੇ ਕਈ ਇਹਨਾਂ ਦੇ ਚਰਨ ਸੇਵਕ ਬਣ ਗਏ। ਜਿਸਦਾ ਕਾਰਨ ਸੀ ਏਥੇ ਨਾਮਧਾਰੀ ਵਿਚਾਰਧਾਰਾ ਦਾ ਖੁਲ੍ਹਕੇ ਕੀਤਾ ਪ੍ਰਚਾਰ ਜੋ ਕਿ ਪਾਖੰਡਵਾਦ ਰਹਿਤ ਸੀ। ਸ੍ਰੀ ਸਤਿਗੁਰੂ ਜੀ ਸਿੱਖਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਤੇ ਹੋਰ ਗੁਰਦੁਆਰਿਆਂ ਵਿੱਚ ਮੱਥਾ ਟੇਕਣ ਗਏ। ਕੇਵਲ ਅਕਾਲ ਬੁੰਗਾ (ਤਖ਼ਤ) ਦੇ ਪੁਜਾਰੀ ਤੇ ਨਿਹੰਗਾ ਨੇ ਮੱਥੇ ਵੱਟ ਪਾਏ ਕਿ ਕਿਤੇ ਕਬਜ਼ਾ ਨਾ ਕਰ ਲੈਣ। ਬਾਕੀਆਂ ਨੇ ਸਣੇ ਹਰਿਮੰਦਰ ਸਾਹਿਬ ਜੀਉ ਆਇਆਂ ਨੂੰ ਕਿਹਾ। ਇਸਦਾ ਅਕਾਲ ਤਖ਼ਤ ਦੇ ਪੁਜਾਰੀਆਂ ਨੇ ਬੁਰਾ ਮਨਾਇਆ, ਉਹਨੇ ਅੰਗਰੇਜ਼ ਪ੍ਰਤੀ ਵਫ਼ਾਦਾਰੀ ਵੀ ਪਾਲਣੀ ਸੀ।

ਏਥੇ ਸਰਕਾਰੀ ਰਿਪੋਰਟ ਵਿੱਚ ਖਦਸ਼ਾ ਪ੍ਰਗਟ ਕੀਤਾ ਗਿਆ ਕਿ ਆਪ ਜੀ ਦਾ ਉਤਰਾਧਿਕਾਰੀ ਸੂਬਾ ਸਾਹਿਬ ਸਿੰਘ ਹੋ ਸਕਦਾ ਹੈ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਦੌਰੇ ਫਿਰ ਸ਼ੁਰੂ ਕਰ ਦਿੱਤੇ ਤੇ ਮਾਲਵੇ ਨੂੰ ਸਿੱਖੀ ਰਹਿਤ ਮਰਿਆਦਾ ਵਿੱਚ ਲਿਆਂਦਾ। 1868 ਈ. ਦੀ ਮਾਘੀ ਆਪ ਨੇ ਮੁਕਤਸਰ ਮੇਲਾ ਕੀਤਾ। ਗੁਰਦੁਆਰੇ ਦੇ ਪੁਜਾਰੀਆਂ ਗੁਰਦੁਆਰੇ ਮੱਥਾ ਨਾ ਟੇਕਣ ਦਿੱਤਾ ਤੇ ਤਨਖਾਹ ਲੁਆਉਣ ਲਈ ਕਿਹਾ। ਲੋਕ ਉਨ੍ਹਾਂ ਪੁਜਾਰੀਆਂ ਦੇ ਰਵੱਈਏ ਤੋਂ ਪਰੇਸ਼ਾਨ ਤਾਂ ਸਨ ਪਰ ਮਨ ਮਸੋਸ ਕੇ ਰਹਿ ਗਏ।

ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਪੰਥ ਜੋਬਨ ਤੇ ਲੈ ਆਂਦਾ ਸੀ। ਸਰਕਾਰੀ ਅਫਸਰ ਇਹਨਾਂ ਦੀ ਚੜ੍ਹਦੀ ਕਲਾ ਨੂੰ ਰਿਪੋਰਟਾਂ ਵਿੱਚ ਲੁਕਾ ਨਾ ਸਕੇ। 27 ਅਕਤੂਬਰ 1867 ਈ. ਨੂੰ ਸਿਆਲਕੋਟ ਦੇ ਅਧਿਕਾਰੀ ਨੇ ਲਿਖਿਆ ਕਿ ਸਾਲ 1866 ਈ. ਵਿੱਚ 80 ਹਜਾਰ ਮਾਲਾ ਵੰਡੀਆਂ ਗਈਆਂ, ਭਾਵ ਏਨੇ ਕੂਕੇ ਬਣੇ। ਗੁਜਰਾਂਵਾਲੇ ਕੂਕਿਆਂ ਦੀ ਗਿਣਤੀ 5 ਹਜਾਰ ਦੱਸੀ ਗਈ।

ਸਰਕਾਰੀ ਦਸਤਾਵੇਜਾਂ ਵਿੱਚ 1867 ਈ. ਵਿੱਚ ਕੂਕਾ ਪੋਸਟਲ ਸਰਵਿਸ ਵਿਸ਼ੇ ਵਿੱਚ ਕੂਕਾ ਡਾਕ ਪ੍ਰਬੰਧ ਬਾਰੇ ਵੀ ਲਿਖਿਆ ਹੈ ਕਿ ਇਸਦਾ ਪ੍ਰਬੰਧ ਸਹੀ ਹੈ। ਚਿੱਠੀਆਂ ਗੁਪਤ ਰਹਿੰਦਿਆਂ ਹਨ, ਛੇਤੀ ਪਹੁੰਚਦੀਆਂ ਹਨ, ਹਰ ਕੋਈ ਚਿੱਠੀ ਮਿਲਣ ਉਤੇ ਜਿੰਮੇਵਾਰੀ ਨਾਲ ਚਿੱਠੀ ਥਾਂ ਸਿਰ ਪਹੁੰਚਾਉਣ ਨੂੰ ਪਹਿਲ ਦਿੰਦਾ ਹੈ।

ਸ੍ਰੀ ਸਤਿਗੁਰੂ ਜੀ ਦੇ ਸਿੱਖ ਸੰਗਤ ਵਿੱਚ ਮਾਣ ਸਤਿਕਾਰ ਬਾਰੇ ਆਈ.ਜੀ. ਪੰਜਾਬ ਪੁਲਿਸ 1869 ਈ. ਵਿੱਚ ਲਿਖਦਾ ਹੈ ਕਿ ਸਿੱਖਾਂ ਵਲੋਂ ਗੁਰੂ ਨੂੰ ਸਾਧਾਰਨ ਮਨੁੱਖ ਨਹੀਂ ਅਕਾਲ ਪੁਰਖ ਦਾ ਰੂਪ ਗੁਰੂ ਨਾਨਕ ਤੇ ਗੁਰੂ ਗੋਬਿੰਦ ਦਾ ਸਰੂਪ ਮੰਨਿਆ ਜਾਂਦਾ ਹੈ। ਸਿੱਖ ਆਪ ਨੂੰ ਸਤਿਗੁਰੂ ਸੱਚਾ ਪਾਤਸ਼ਾਹ ਮੰਨ ਕੇ ਸੀਸ ਨਿਵਾਉਂਦੇ ਹਨ।

ਪੰਥ ਨੂੰ ਚੜ੍ਹਦੀ ਕਲਾ ਵੱਲ ਜਾਂਦਾ ਵੇਖ ਕੇ ਸਖਤੀਆਂ ਵਧਾ ਦਿਤੀਆਂ ਗਈਆਂ। ਤੰਗ ਕੀਤਾ ਜਾਣ ਲੱਗਾ। ਫਰਵਰੀ 1869 ਈ. ਵਿੱਚ ਜਿਲਾ ਹਿਸਾਰ ਦੇ ਕੂਕੇ ਆਪਣੀਆਂ ਜ਼ਮੀਨਾਂ ਜਾਇਦਾਦਾਂ ਵੇਚ ਕੇ ਪੰਜ ਕੁ ਹਜਾਰ ਮਾਇਆ ਇੱਕਠੀ ਕਰਕੇ ਭੇਟਾ ਕਰਨ ਲਈ ਚੱਲ ਪਏ। ਥਰਾਜਵਾਲੇ ਕੋਲ ਡਿਪਟੀ ਇੰਸਪੈਕਟਰ ਨਾਲ ਬੋਲ ਬੁਲਾਰਾ ਹੋਣ ਕਰਕੇ ਹੋਰ ਪੁਲਿਸ ਦਸਤੇ ਨੇ ਆਣ ਕੇ ਉਨ੍ਹਾਂ ਨੂੰ ਫੜਕੇ ਮਾਇਆ ਖੋਹ ਕੇ 65 ਮੀਲ ਤੋਰ ਕੇ ਮੁਕਤਸਰ ਲੈ ਗਏ ਤੇ ਬਗਾਵਤ ਦਾ ਕੇਸ ਚਲਾ ਕੇ ਮਸਤਾਨ ਸਿੰਘ ਤੇ ਹੋਰ ਆਗੂਆਂ ਨੂੰ ਸਜਾਵਾਂ ਦਿੱਤੀਆਂ ਤੇ ਜੁਰਮਾਨੇ ਕੀਤੇ।

- ਸੂਬਾ ਸੁਰਿੰਦਰ ਕੌਰ ਖਰਲ

# ਸਾਹਿਤ ਮਾਰਤੰਡ ਡਾ. ਅਮਰ ਭਾਰਤੀ

ਆਪਣੇ ਵਿਰਸੇ ਅਤੇ ਇਤਿਹਾਸ ਨੂੰ ਸੰਭਾਲ ਕੇ ਰੱਖਣ ਲਈ, ਸਾਹਿਤ ਅਤੇ ਇਤਿਹਾਸ ਦਾ ਲਿਖਿਆ ਜਾਣਾ, ਹਰ ਇਕ ਕਾਲ ਵਿਚ ਬਹੁਤ ਜ਼ਰੂਰੀ ਹੁੰਦਾ ਹੈ। ਸਾਹਿਤਕਾਰਾਂ ਦੀ ਕਦਰ ਕਰਨ, ਪ੍ਰੇਰਣਾ ਦੇਣ, ਉਤਸਾਹਿਤ ਕਰਦੇ ਰਹਿਣ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਕਰਨ ਦੇ ਫਲਸਰੂਪ ਅਜੋਕੇ ਸਮੇਂ ਵਿਚ ਬਹੁਤ ਸਾਰੇ ਲੇਖਕਾਂ ਦੁਆਰਾ ਨਾਮਧਾਰੀ ਇਤਿਹਾਸ ਦੀ ਰਚਨਾ ਹੋਈ ਹੈ। ਅਣਗਿਣਤ ਪੁਸਤਕਾਂ ਛਪ ਚੁੱਕੀਆਂ ਹਨ ਅਤੇ ਛਪ ਰਹੀਆਂ ਹਨ।

ਲੇਖਕਾਂ ਬਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਫੁਰਮਾਉਂਦੇ ਹਨ - "ਵਿਅਕਤੀ ਇਤਿਹਾਸ ਬਣਾਉਂਦੇ ਹਨ ਤੇ ਲੇਖਕ ਉਸ ਇਤਿਹਾਸ ਨੂੰ ਜਿੰਦਾ ਰੱਖਦੇ ਹਨ।"

"ਸੁਚੱਜੇ ਲੇਖਕ, ਕਵੀ, ਬੁਲਾਰੇ ਬਹੁਤ ਵੱਡਾ ਧਨ ਨੇ ਇਸ ਦੇਸ਼ ਦਾ, ਏਦੂੰ ਵੱਡਾ ਧਨ ਉਹ ਨੇ, ਜਿਹੜੇ ਇਨ੍ਹਾਂ ਦੀਆਂ ਗੱਲਾਂ (ਚੰਗੀਆਂ) ਮੰਨ ਕੇ ਤੁਰ ਪਣ।"

"ਜਿਹੜੇ ਆਦਮੀ ਖੋਜ ਕਰਦੇ ਨੇ, ਕਿਤਾਬਾਂ ਪੜ੍ਹਦੇ ਨੇ, ਕਾਗਜ਼ ਵੇਖਦੇ ਨੇ, ਉਨ੍ਹਾਂ ਨੂੰ ਪਤੈ, ਉਨ੍ਹਾਂ ਦਾ ਕਿੰਨਾ ਜੋਰ ਲਗਦਾ ਹੈ, ਸਿਰ ਦਾ ਅੱਖਾਂ ਦਾ, ਕਿੰਨੀ ਥਕਾਵਟ ਹੋ ਜਾਂਦੀ ਹੈ...ਲਿਖੀ ਹੋਈ ਚੀਜ਼ ਰਹਿ ਜਾਂਦੀ ਹੈ, ਪਤਾ ਨਹੀਂ ਕਦੋਂ ਲਿਖਣ ਵਾਲੇ ਤੇ ਪੜ੍ਹਣ ਵਾਲੇ ਨੇ ਚਲੇ ਜਾਣਾ ਹੈ।"

ਲੇਖਕ ਆਪਣੀ ਸਮੁੱਚੀ ਜ਼ਿੰਦਗੀ, ਸਾਹਿਤ ਦੀ ਸੇਵਾ ਵਿਚ ਅਰਪਣ ਕਰ ਦਿੰਦੇ ਹਨ। ਕਿੰਨੀਆਂ ਮੁਸ਼ਕਲਾਂ ਅਤੇ ਔਖਿਆਈਆਂ ਨਾਲ ਸਾਹਿਤ-ਰਚਨਾ ਕੀਤੀ ਜਾਂਦੀ ਹੈ। ਫਿਰ ਲਿਖ ਕੇ ਪੁਸਤਕ ਰੂਪ ਵਿਚ ਪ੍ਰਕਾਸ਼ਤ ਕਰਨਾ ਹੋਰ ਵੀ ਔਖਾ ਕਾਰਜ ਹੁੰਦਾ ਹ। ਅਸੀਂ ਸਭ ਜਾਣਦੇ ਹਾਂ ਕਿ ਕੋਈ ਵੀ ਵਿਅਕਤੀ ਸਿਰਫ ਲੇਖਨ-ਕਾਰਜ ਦੁਆਰਾ ਹੀ ਰੋਟੀ ਨਹੀਂ ਖਾ ਸਕਦਾ। ਆਪਣੀ ਉਪਜੀਵਿਕਾ ਲਈ ਕੰਮ ਵੀ ਕਰਨਾ ਅਤੇ ਘਰ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਲਿਖਣਾ, ਇਕ ਅਤਿ ਦਾ ਔਖਾ ਕਾਰਜ ਹੈ। ਆਖਿਆ ਜਾ ਸਕਦਾ ਹੈ ਕਿ ਲਿਖਣਾ ਇਕ ਤਪੱਸਿਆ ਹੈ, ਇਕ ਸਾਧਨਾ ਹੈ।

ਇਸ ਸਾਧਨਾ-ਖੇਤਰ ਸਾਹਿਤਕ-ਖੇਤਰ ਵਿਚ ਲਗਾਤਾਰ ਸਾਹਿਤ-ਰਚਨਾ ਕਰਦੇ ਰਹਿਣ ਵਾਲੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਾਹਿਤ-ਰਤਨਾਂ ਵਿਚੋਂ ਇਕ ਰਤਨ ਸਾਹਿਤ ਮਾਰਤੰਡ ਡਾ. ਅਮਰ ਭਾਰਤੀ ਜੀ ਬਾਰੇ, ਮੈਂ ਇਸ ਲੇਖ ਵਿਚ ਜਾਣਕਾਰੀ ਦੇਣ ਦੀ ਕੋਸ਼ਿਸ਼ ਕਰ ਰਹੀ ਹਾਂ।

ਡਾ. ਅਮਰ ਭਾਰਤੀ ਜੀ ਪੰਜਾਬੀ ਦੇ ਪ੍ਰਸਿੱਧ ਲਿਖਾਰੀ ਸਨ। ਖਾਸ ਤੌਰ ਤੇ ਆਪ ਨੇ ਅਨੁਵਾਦ ਦੇ ਖੇਤਰ ਵਿਚ ਨਾਮ ਕਮਾਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਨੁਸਾਰ - "ਭਾਵੇਂ ਭਾਰਤੀ ਜੀ ਨੇ ਦੁਨਿਆਵੀ ਸਾਹਿਤ ਦਾ ਅਧਿਐਨ ਬਹੁਤ ਕੀਤਾ ਹੈ, ਪਰ ਅਧਿਆਤਮਿਕ ਸਾਹਿਤ ਵਿਚ ਇਨ੍ਹਾਂ ਦੀ ਵਿਸ਼ੇਸ਼ ਰੁਚੀ ਰਹੀ ਹੈ ਅਤੇ ਇਸ ਬਾਰੇ ਉਨ੍ਹਾਂ ਦੀ ਸੋਚ ਅਤੇ ਲੇਖ ਨਿਵੇਕਲੇ ਹੁੰਦੇ ਹਨ।"

## ਪਰਿਵਾਰਿਕ ਜੀਵਨ :

ਡਾ. ਅਮਰ ਭਾਰਤੀ ਜੀ ਦਾ ਜਨਮ 1 ਅਕਤੂਬਰ 1926 ਨੂੰ ਲੋਪੋਕੇ, ਜਿਲਾ ਅੰਮ੍ਰਿਤਸਰ ਵਿਖੇ ਹੋਇਆ। ਭਾਰਤੀ ਜੀ ਦੇ ਦਾਦਾ ਜੀ ਹਿੰਦੂ ਸਨ ਅਤੇ ਨਾਮ ਸੀ ਗੰਡਾ ਮੱਲ । ਗੰਡਾ ਮੱਲ ਜੀ ਦੇ ਪੁੱਤਰ ਹੋ ਕੇ ਮਰ ਜਾਂਦੇ ਸਨ। ਸੋ ਉਨ੍ਹਾਂ ਇਹ ਸੁਖਣਾ ਸੁਖੀ ਕਿ ਹੁਣ ਜਿਹੜਾ ਪੁੱਤਰ ਹੋਵੇਗਾ, ਉਹ ਬਚ ਜਾਵੇ ਤਾਂ ਉਸ ਨੂੰ ਸਿੱਖ ਬਣਾਇਆ ਜਾਵੇਗਾ। ਗੰਡਾ ਮੱਲ ਜੀ ਦੇ ਇਹੀ ਸਿੱਖ ਬਣੇ ਪੁੱਤਰ ਮੁਲਖਾ ਸਿੰਘ, ਡਾ. ਅਮਰ ਭਾਰਤੀ ਜੀ ਦੇ ਪਿਤਾ ਜੀ ਸਨ। ਭਾਰਤੀ ਜੀ ਦੀ ਮਾਤਾ ਦਾ ਨਾਮ ਰਾਜ ਕੌਰ ਪੇਕਿਆਂ ਦਾ ਅਤੇ ਲਾਲ ਦੇਈ ਸੌਹਰਿਆਂ ਦਾ ਸੀ।

ਨਾਮਧਾਰੀ ਪੰਥ ਦੇ ਪ੍ਰਸਿੱਧ ਲੇਖਕ ਅਤੇ ਵਿਦਵਾਨ ਸੰਤ ਮੰਗਲ ਸਿੰਘ ਜੀ ਲਾਇਲਪੁਰੀ, ਡਾ. ਅਮਰ ਭਾਰਤੀ ਜੀ ਦੇ ਵੱਡੇ ਭਰਾ ਸਨ। ਉਹ ਭਾਰਤੀ ਜੀ ਤੋਂ ਕਰੀਬ 20-25 ਸਾਲ ਵੱਡੇ ਸਨ। ਭਾਰਤੀ ਜੀ ਵੈਸੇ ਤਾਂ ਲੇਖਕ ਸਨ, ਪਰ ਉਨ੍ਹਾਂ ਦਾ ਪੇਸ਼ਾ ਡਾਕਟਰੀ ਸੀ। ਆਪ ਹੋਮਿਓਪੈਥੀ ਡਾਕਟਰ ਸਨ।

ਭਾਰਤੀ ਜੀ ਇਕੱਲੇ ਹੀ ਦਿੱਲੀ ਵਿਚ ਜਨਕਪੁਰੀ ਵਿਖੇ ਆਪਣੇ ਫਲੈਟ 'ਚ ਰਹਿੰਦੇ ਸਨ। ਭਾਰਤੀ ਜੀ ਦੀ ਪਤਨੀ ਸੁਮਿਤਰਾ ਵਿਆਹ ਤੋਂ ਡੇਢ ਦੋ ਸਾਲ ਮਗਰੋਂ ਸਵਰਗ ਸਿਧਾਰ ਗਈ।

## ਸਾਹਿਤ ਰਚਨਾ ਅਤੇ ਸੰਪਾਦਨਾ :

ਸੰਨ 1945 ਤੋਂ ਡਾ. ਅਮਰ ਭਾਰਤੀ ਜੀ ਨੇ ਲਿਖਣਾ ਸ਼ੁਰੂ ਕੀਤਾ। 'ਸਤਿਜੁਗ' ਅਖਬਾਰ ਵਿਚ ਛਪੇ ਆਪ ਜੀ ਦੇ ਲੇਖ ਬਹੁਤ ਪਸੰਦ ਕੀਤੇ ਜਾਂਦੇ ਸਨ। ਉਸ ਵੇਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ, ਸੰਤ ਮੰਗਲ ਸਿੰਘ ਜੀ ਲਾਇਲਪੁਰੀ ਭਾਰਤੀ ਜੀ ਦੇ ਵੱਡੇ ਭਰਾ ਕਾਫੀ ਸਮਾਂ 'ਸਤਿਜੁਗ' ਦੇ ਸੰਪਾਦਕ ਰਹੇ ਸਨ। ਲਾਇਲਪੁਰੀ ਜੀ ਦੀ ਸੰਪਾਦਕੀ ਸਮੇਂ ਹੀ 'ਸਤਿਜੁਗ' ਦੇ ਵਿਸ਼ੇਸ਼ ਅੰਕ 'ਸਿਆਮ ਅੰਕ', 'ਅਫਰੀਕਾ ਅੰਕ' ਅਤੇ 'ਗੁਰੂ ਗੋਬਿੰਦ ਸਿੰਘ ਅੰਕ' ਨਿਕਲੇ ਸਨ।

ਸੁਤੰਤਰਤਾ ਪ੍ਰਾਪਤੀ ਪਿਛੋਂ ਲਾਇਲਪੁਰੀ ਜੀ ਨੇ ਆਪਣਾ ਅਖਬਾਰ 'ਨਵਾਂ ਹਿੰਦੁਸਤਾਨ' ਸਪਤਾਹਿਕ ਦਿੱਲੀ ਤੋਂ ਕੱਢਣਾ ਸ਼ੁਰੂ ਕੀਤਾ। ਬਾਅਦ ਵਿਚ ਇਸ ਨੂੰ ਰੋਜ਼ਾਨਾ ਕਰ ਦਿੱਤਾ ਗਿਆ। ਭਾਰਤੀ ਜੀ ਇਸ ਰੋਜ਼ਾਨਾ 'ਨਵਾਂ ਹਿੰਦੁਸਤਾਨ' ਦੇ ਸਫਲ ਸੰਪਾਦਕ ਰਹੇ। ਆਪ ਅਨੁਸਾਰ 'ਨਵਾਂ ਹਿੰਦੁਸਤਾਨ' ਅਖਬਾਰ ਨੇ ਹਿੰਦੁਸਤਾਨ ਦੀ ਏਕਤਾ ਦੇ ਨਜ਼ਰੀਏ ਨੂੰ ਸਾਹਮਣੇ ਰੱਖਦਿਆਂ ਪੰਜਾਬੀ ਸੂਬੇ ਦੀ ਮੂਵਮੈਂਟ ਨੂੰ ਸਹੀ ਪਰਿਪੇਖ ਵਿਚ ਪੇਸ਼ ਕੀਤਾ। ਪੁਸਤਕ 'ਪੰਜਾਬੀ ਸੂਬਾ ਤੇ ਅਸੀਂ ਪੰਜਾਬੀ' ਡਾ. ਅਮਰ ਭਾਰਤੀ ਦੇ 'ਨਵਾਂ

ਹਿੰਦੁਸਤਾਨ' ਅਖਬਾਰ ਵਿਚ ਛਪੇ ਲੇਖਾਂ ਦਾ ਸੰਕਲਨ ਹੈ।

'ਨਵਾਂ ਹਿੰਦੁਸਤਾਨ' ਅਖਬਾਰ ਸੰਨ 1967 ਤਕ ਹੀ ਚਲ ਸਕਿਆ। ਲਾਇਲਪੁਰੀ ਜੀ ਦੇ ਸਵਰਗ ਸਿਧਾਰਨ ਤੋਂ ਬਾਅਦ ਵੱਡੇ ਸਪੁੱਤਰ ਐਸ.ਐਸ. ਮਨਧੀਰ ਕੁੱਝ ਸਮਾਂ 'ਆਜ਼ਾਦ ਹਿੰਦੁਸਤਾਨ' ਅਖਬਾਰ ਕੱਢਦੇ ਰਹੇ। ਸੰਨ 1988 ਤੋਂ ਲਾਇਲਪੁਰੀ ਜੀ ਦੇ ਛੋਟੇ ਸਪੁੱਤਰ ਸਰਬ ਸ਼ਕਤੀਮਾਨ ਜੀ ਦਿੱਲੀ ਤੋਂ ਅਖਬਾਰ 'ਵਰਤਮਾਨ ਹਿੰਦੁਸਤਾਨ' ਕੱਢ ਰਹੇ ਹਨ, ਜੋ ਹੁਣ ਚਲ ਰਿਹਾ ਹੈ।

ਸੰਨ 1970-71 ਵਿਚ ਜੰਗ ਦੇ ਦਿਨਾਂ ਵਿਚ ਭਾਰਤੀ ਜੀ ਨੇ ਕੁੱਝ ਮਹੀਨੇ ਰੋਜ਼ਾਨਾ 'ਅਭੀਤ' ਨਾਮਕ ਅਖਬਾਰ ਦੀ ਸੰਪਾਦਨਾ ਕੀਤੀ। ਭਾਰਤੀ ਜੀ ਨੇ 'ਚਕ੍ਰਦੂਤ' ਨਾਂ ਦਾ ਪਰਚਾ ਵੀ ਕੱਢਣਾ ਸ਼ੁਰੂ ਕੀਤਾ ਸੀ, ਜਿਸ ਵਿਚ ਚੰਗੇ ਲੇਖ ਛਪਦੇ ਸਨ। ਭਾਰਤੀ ਜੀ ਨੇ 'ਸ੍ਰੀ ਸਤਿਗੁਰੂ ਰਾਮ ਸਿੰਘ ਸ਼ਤਾਬਦੀ ਨਿਊਜ਼' ਦੇ ਵਿਸ਼ੇਸ਼ ਅੰਕਾਂ ਦਾ ਸੰਪਾਦਨ ਵੀ ਕੀਤਾ। ਭਾਰਤੀ ਜੀ ਨੇ ਸਮੇਂ ਸਮੇਂ ਕਈ ਪਤ੍ਰਿਕਾਵਾਂ ਦੀ ਸੰਪਾਦਨਾ ਕੀਤੀ।

'ਜਿਵੇਂ ਮੈਂ ਡਿੱਠਾ ਲਾਇਲਪੁਰੀ ਜੀ ਨੂੰ' ਭਾਰਤੀ ਜੀ ਦਾ ਇਹ ਲੇਖ ਅਖਬਾਰ 'ਵਰਤਮਾਨ ਹਿੰਦੁਸਤਾਨ' ਵਿਚ ਲੜੀਵਾਰ ਛਪਿਆ। ਇਸ ਤੋਂ ਇਲਾਵਾ ਡਾ. ਅਮਰ ਭਾਰਤੀ ਜੀ ਦੇ ਲੇਖ ਅਤੇ ਕਹਾਣੀਆਂ ਉਘੇ ਅਖਬਾਰਾਂ ਤੇ ਰਸਾਲਿਆਂ ਵਿਚ ਸਮੇਂ ਸਮੇਂ ਛਪਦੇ ਰਹੇ। ਕਹਾਣੀਆਂ ਜਾਗ੍ਰਿਤੀ, ਨਾਗਮਣੀ ਤੇ ਆਰਸੀ ਆਦਿ ਵਿਚ ਛਪੀਆਂ। ਭਾਰਤੀ ਜੀ ਦੀ ਯੋਗਾ ਵਿਚ ਡੂੰਘੀ ਦਿਲਚਸਪੀ ਸੀ। ਆਪ ਜੀ ਦੇ ਕਈ ਲੇਖ ਯੋਗ ਤੇ ਤੰਤਰ ਬਾਰੇ 'ਨਾਗਮਣੀ' ਵਿਚ ਛਪੇ। ਆਪ ਜੀ ਦਾ ਇਕ ਲੇਖ ਗੁਰਬਾਣੀ ਵਿਚ ਆਗਮ ਦ੍ਰਿਸ਼ਟੀ ਵਰਿਆਮ ਵਿਚ ਲੜੀਵਾਰ ਛਪਿਆ।

## ਮੌਲਕ ਪੁਸਤਕਾਂ ਅਤੇ ਯਾਤਰਾ ਲੇਖ :-

ਡਾ. ਅਮਰ ਭਾਰਤੀ ਜੀ ਦੁਆਰਾ ਲਿਖੀਆਂ ਪੁਸਤਕਾਂ ਹਨ : (1) ਸ਼ਾਂਤੀ ਨਿਕੇਤਨ ਬਾਰੇ (2) ਸਿੱਖ ਇਤਿਹਾਸ ਤੇ ਕੂਕੇ (3) ਸ੍ਰੀ ਦਸ਼ਮੇਸ਼ ਨਾਂਦੇੜ ਪਿੱਛੋਂ (4) ਸਤਿਗੁਰ ਤਿਸਕਾ ਨਾਉਂ (5) ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ (6) ਅਲਹ ਵਰਸਉ ਮੇਹੁ (7) ਮੈਂ ਅਜੇ ਵਾਪਸ ਨਹੀਂ ਆਇਆ (8) ਗੁਰਮੱਤ ਆਨੰਦ-ਕਾਰਜ (ਸੰਨ 1863 ਤੋਂ 1963 ਤਕ) ਪੈਂਫਲੈਟ

'ਸਿੱਖ ਇਤਿਹਾਸ ਤੇ ਕੂਕੇ ਤੁਲਨਾਤਮਕ ਅਧਿਐਨ' ਅਤੇ 'ਸ੍ਰੀ ਦਸ਼ਮੇਸ਼ ਨਾਂਦੇੜ ਪਿੱਛੋਂ' ਨਾਮਧਾਰੀ ਸਿੱਖ ਇਤਿਹਾਸ ਸਬੰਧੀ ਭਾਰਤੀ ਜੀ ਦੀਆਂ ਅਨਮੋਲ ਪੁਸਤਕਾਂ ਹਨ। ਇਹ ਪੁਸਤਕਾਂ ਬਹੁਤ ਵਧੀਆਂ ਤਰੀਕੇ ਨਾਲ ਠੋਸ ਦਲੀਲਾਂ ਸਮੇਤ ਲਿਖੀਆਂ ਗਈਆਂ ਹਨ। ਜੋ ਭਾਰਤੀ ਜੀ ਦੀ ਮਿਹਨਤ ਅਤੇ ਲਗਨ ਦਾ ਸਬੂਤ ਦਿੰਦੀਆਂ ਹਨ। 'ਸਤਿਗੁਰ ਤਿਸਕਾ ਨਾਉਂ' ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਆਧਾਰ ਮੰਨ ਕੇ ਲਿਖੀ ਗਈ ਪੁਸਤਕ ਹੈ। ਇਸ ਵਿਚ ਚਰਚਾ ਅਤੇ ਵਿਚਾਰ ਦਾ ਕੇਂਦਰੀ ਨੁਕਤਾ ਸਤਿਗੁਰੂ ਦਾ ਸਿਧਾਂਤ ਹੀ ਹੈ।

'ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ' ਪੁਸਤਕ ਗੁਰਬਾਣੀ ਚੋਂ ਚੰਡੀ ਦੀ ਵਾਰ, ਅਜਪਾ ਜਾਪ, ਖੰਡਾ ਆਦਿ ਪੱਖਾਂ ਤੇ ਬਹੁਤ ਖੋਜ ਕਰਕੇ ਲਿਖੀ ਗਈ ਅਧਿਆਤਮਿਕਤਾ ਬਾਰੇ ਇਕ ਬਹੁਤ ਕੀਮਤੀ ਪੁਸਤਕ ਹੈ।

ਪੁਸਤਕ 'ਅਲਹ ਵਰਸਉ ਮੇਹੁ' ਭਾਰਤੀ ਜੀ ਦੇ ਆਪਣੇ ਸ਼ਬਦਾਂ ਵਿਚ - ''ਉਸ ਰਸ ਧਾਰਾ ਦਾ ਇਕ ਛੋਟਾ ਜਿਹਾ ਰੂਪ ਹੈ ਜੋ ਮੈਂ ਪਿਛਲੇ ਕੁੱਝ ਦਹਾਕਿਆਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗ-ਸਾਥ ਵਿਚ ਬਰਸਦੀ ਅਨੁਭਵ ਕੀਤੀ ਹੈ।''

ਭਾਰਤੀ ਜੀ 1959 ਵਿਚ ਬੰਗਾਲ ਵਿਚ ਸ਼ਾਂਤੀ ਨਿਕੇਤਨ ਵਿਖੇ ਢਾਈ ਮਹੀਨੇ ਰਹੇ। ਉਥੇ ਰਹਿ ਕੇ ਸ਼ਾਂਤੀ ਨਿਕੇਤਨ ਬਾਰੇ ਆਪ ਨੇ ਜੋ ਲੇਖ ਲਿਖੇ, ਉਹ ਇਸ ਪੁਸਤਕ ਵਿਚ ਹਨ। 'ਮੈਂ ਅਜੇ ਵਾਪਸ ਨਹੀਂ ਆਇਆ' ਪੁਸਤਕ ਵਿਚ ਯਾਤਰਾ ਲੇਖ ਹਨ। ਲੱਦਾਖ ਅਤੇ ਅਮਰਨਾਥ ਦੀ ਯਾਤਰਾ ਦੇ ਵਿਵਰਨਾਂ ਨੂੰ ਵੀ ਇਕੱਠਿਆਂ ਕਰਕੇ ਇਸ ਪੁਸਤਕ ਵਿਚ ਛਾਪਿਆ ਗਿਆ ਹੈ।

ਡਾ. ਅਮਰ ਭਾਰਤੀ ਜੀ ਨੇ ਕਈ ਯਾਤਰਾ ਲੇਖ ਲਿਖੇ ਹਨ। ਆਪ ਜੀ ਦੇ ਲਿਖੇ ਪ੍ਰਸਿੱਧ ਯਾਤਰਾ ਲੇਖ ਇਸ ਪ੍ਰਕਾਰ ਹਨ : ਸ਼ਾਂਤੀ ਨਿਕੇਤਨ ਦੀ ਯਾਤਰਾ, ਅਮਰਨਾਥ ਦੀ ਯਾਤਰਾ, ਲੱਦਾਖ ਦੀ ਯਾਤਰਾ, ਖੀਰ ਗੰਗਾ ਦਾ ਯਾਤਰੀ, ਥਾਈਲੈਂਡ ਦੀ ਯਾਤਰਾ, ਮੜ੍ਹੀਓਂ ਪਰ੍ਹੇ ਸਵਰਗ ਧਾਮ, ਸੈਰ ਕੁੱਲੂ ਦੀ ਖੁਸ਼ਬੋ ਨਰਗਿੱਸ ਦੀ ਆਦਿਕ।

'ਸ਼ਾਂਤੀ ਨਿਕੇਤਨ ਬਾਰੇ' ਨਾਮ ਹੇਠ ਪੁਸਤਕ ਰੂਪ ਵਿਚ ਵੀ ਭਾਰਤੀ ਜੀ ਦੀ ਯਾਤਰਾ ਹੈ। 'ਅਮਰਨਾਥ ਦੀ ਯਾਤਰਾ' ਰੋਜ਼ਾਨਾ 'ਅਜੀਤ' ਅਖਬਾਰ ਅਤੇ ਮਾਸਿਕ 'ਵਰਿਆਮ' ਰਸਾਲੇ ਵਿਚ ਛਪੀ।

'ਲੱਦਾਖ ਯਾਤਰਾ' ਰੋਜ਼ਾਨਾ 'ਅਜੀਤ' ਅਖਬਾਰ ਅਤੇ ਮਾਸਿਕ 'ਸਮਦਰਸੀ' ਰਸਾਲੇ ਵਿਚ ਛਪੀ।

'ਖੀਰ ਰੰਗਾਂ ਦਾ ਯਾਤਰੀ' ਲੇਖ ਮੈਗਜੀਨ 'ਆਰਸੀ' ਵਿਚ ਛਪਿਆ। ਮਨੀਕਰਨ ਤੋਂ 15 ਮੀਲ ਉਪਰ ਭਾਰਤੀ ਜੀ ਗਏ ਸਨ, ਇਹ ਲੇਖ ਉਸ ਬਾਰੇ ਸੀ।

'ਥਾਈਲੈਂਡ ਦੀ ਯਾਤਰਾ' 'ਆਰਸੀ' ਅਤੇ 'ਸ਼ਤਾਬਦੀ ਨਿਊਜ' ਵਿਚ ਛਪੀ।

ਇਕ ਵਾਰ ਭਾਰਤੀ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਰੋਹਤਾਂਗ ਤੋਂ ਪਾਰ ਗਏ। ਇਸ ਸੰਬੰਧੀ ਯਾਤਰਾ ਲੇਖ 'ਮੜ੍ਹੀਓਂ ਪਰ੍ਹੇ ਸਵਰਗ ਧਾਮ' 'ਨਵਾਂ ਹਿੰਦੁਸਤਾਨ' ਅਖਬਾਰ ਅਤੇ ਪਰਚੇ 'ਗਰਜ' ਵਿਚ ਛਪਿਆ। ਇਕ ਵਾਰ ਭਾਰਤੀ ਜੀ ਸ੍ਰੀ ਸਤਿਗੁਰੂ ਜੀ ਨਾਲ ਕੁਲੂ, ਮਨਾਲੀ, ਰਵਾਲਸਰ ਗਏ। ਇਸ ਸੰਬੰਧੀ ਯਾਤਰਾ ਲੇਖ 'ਸੈਰ ਕੁਲੂ ਦੀ ਖੁਸ਼ਬੋ ਨਰਗਿੱਸ ਦੀ' 'ਨਵਾਂ ਹਿੰਦੁਸਤਾਨ' ਵਿਚ ਛਪਿਆ।

## ਅਨੁਵਾਦ ਦੇ ਖੇਤਰ ਵਿਚ :-

ਅਨੁਵਾਦ ਦੇ ਖੇਤਰ ਵਿਚ ਭਾਰਤੀ ਜੀ ਦੀ ਇਹ ਦੇਣ ਹੈ ਕਿ ਆਪ ਉਹ ਪਹਿਲੇ ਵਿਅਕਤੀ ਸਨ, ਜਿਨ੍ਹਾਂ ਨੇ ਬੰਗਲਾ ਸਾਹਿਤ ਦੀਆਂ ਅਮੁੱਲ ਪੁਸਤਕਾਂ ਦਾ ਅਨੁਵਾਦ ਸਿੱਧਾ ਪੰਜਾਬੀ ਵਿਚ ਕੀਤਾ।

ਭਾਰਤੀ ਜੀ ਨੇ 10 ਪੁਸਤਕਾਂ ਦਾ ਬੰਗਾਲੀ ਤੋਂ ਪੰਜਾਬੀ ਵਿਚ ਅਨੁਵਾਦ ਕੀਤਾ ਅਤੇ ਇਕ ਪੁਸਤਕ ਰੂਸੀ ਲੇਖਕ ਲਿਓ ਟਾਲਸਟਾਏ ਦੇ ਨਾਵਲ 'ਮ੍ਰਿਗਤ੍ਰਿਸ਼ਨਾ' ਦਾ ਅਨੁਵਾਦ ਹਿੰਦੀ ਤੋਂ ਪੰਜਾਬੀ ਵਿਚ ਕੀਤਾ। 'ਮ੍ਰਿਗਤ੍ਰਿਸ਼ਨਾ' ਪੰਜਾਬੀ ਰੂਪ ਵਿਚ ਪਹਿਲਾਂ 'ਨਵਾਂ ਹਿੰਦੁਸਤਾਨ' ਵਿਚ ਛਪਿਆ ਅਤੇ ਫਿਰ

ਪੁਸਤਕ ਰੂਪ ਵਿਚ ਆਇਆ।

ਸਭ ਤੋਂ ਪਹਿਲਾਂ ਭਾਰਤੀ ਜੀ ਨੇ ਬੰਕਿਮ ਚੰਦਰ ਚੈਟਰਜੀ ਦੇ ਬੰਗਾਲੀ ਨਾਵਲ 'ਕਪਾਲ ਕੁੰਡਲਾ' ਦਾ ਪੰਜਾਬੀ ਵਿਚ ਅਨੁਵਾਦ ਕੀਤਾ। ਇਸ ਨੂੰ ਅੰਮ੍ਰਿਤਸਰ ਦੇ ਪਬਲਿਸ਼ਰ 'ਸੇਠੀ ਬ੍ਰਦਰਸ' ਨੇ ਛਾਪਿਆ।

ਪੰਜ ਬੰਗਾਲੀ ਪੁਸਤਕਾਂ ਦਾ ਅਨਵਾਦ ਪੰਜਾਬੀ ਵਿਚ ਭਾਰਤੀ ਜੀ ਵਲੋਂ ਸਾਹਿਤ ਅਕਾਦਮੀ ਲਈ ਕੀਤਾ ਗਿਆ। ਪਹਿਲੀ ਪੁਸਤਕ ਸੀ ਟੈਗੋਰ ਦੀਆਂ ਇੱਕੀ ਕਹਾਣੀਆਂ। ਇਸ ਵਿਚ ਸ੍ਰੀ ਰਵੀਂਦ੍ਰ ਨਾਥ ਟੈਗੋਰ ਦੀਆਂ ਵੱਖ ਵੱਖ ਇੱਕੀ ਕਹਾਣੀਆਂ ਦਾ ਅਨੁਵਾਦ ਕਰਕੇ ਸੰਕਲਨ ਕੀਤਾ ਗਿਆ ਹੈ। ਭਾਰਤੀ ਜੀ ਦੇ ਬਾਕੀ ਚਾਰ ਬੰਗਲਾ ਨਾਵਲ ਹਨ - ਸ੍ਰੀ ਵਿਭਤੀ ਭੂਸ਼ਣ ਬੰਧੋਪਾਧਿਆਇ ਦਾ 'ਬਨਵਾਸੀ' (ਆਰਨਯਕ), ਸ੍ਰੀ ਤਾਰਾ ਸ਼ੰਕਰ ਬੰਧੋਪਾਇਆਏ ਦਾ 'ਅਰੋਗ ਨਿਕੇਤਨ' ਅਤੇ ਸ੍ਰੀ ਰਵਿੰਦਰ ਨਾਥ ਟੈਗੋਰ ਦੇ ਦੋ ਨਾਵਲ 'ਗੋਰਾ' ਅਤੇ 'ਅੱਖ ਦੀ ਰੜਕ' (ਚਖੇਰ ਬਾਲੀ)। ਭਾਰਤੀ ਜੀ ਵਲੋਂ ਕੀਤੇ ਇਨ੍ਹਾਂ ਪੰਜ ਪੁਸਤਕਾਂ ਦੇ ਬੰਗਾਲੀ ਤੋਂ ਪੰਜਾਬੀ ਵਿਚ ਅਨੁਵਾਦ ਨੂੰ ਸਾਹਿਤ ਅਕਾਦਮੀ ਨੇ ਪ੍ਰਕਾਸ਼ਿਤ ਕੀਤਾ।

ਦੋ ਬੰਗਲਾ ਨਾਵਲਾਂ ਸ੍ਰੀ ਤਾਰਾ ਸ਼ੰਕਰ ਬੰਧੋਪਾਧਿਆਏ ਦਾ 'ਸਪਤਪਦੀ' ਅਤੇ ਸ੍ਰੀ ਬੰਕਿਮ ਚੰਦਰ ਚੱਟੋਪਾਧਿਆਏ ਦਾ 'ਦੇਵੀ ਚੌਧਰਾਣੀ' ਦਾ ਪੰਜਾਬੀ ਵਿਚ ਅਨੁਵਾਦ, ਭਾਰਤੀ ਜੀ ਨੇ ਨਵਯੁਗ ਪਬਲਿਸ਼ਰਜ਼, ਦਿੱਲੀ ਲਈ ਕੀਤਾ।

ਨੈਸ਼ਨਲ ਬੁੱਕ ਟਰੱਸਟ ਆਫ ਇੰਡੀਆ ਵਾਸਤੇ ਸ੍ਰੀ ਤਾਰਾ ਸ਼ੰਕਰ ਬੰਧੋਪਾਧਿਆਏ ਦੇ ਬੰਗਲਾ ਨਾਵਲ 'ਕਵੀ' ਦਾ ਅਨੁਵਾਦ ਕੀਤਾ ਜੋ 'ਕਵੀ' ਦੇ ਨਾਂ ਤੇ ਹੀ ਛਾਪਿਆ ਗਿਆ। ਸ੍ਰੀ ਬੰਕਿਮ ਚੰਦਰ ਚੈਟਰਜੀ ਦੇ ਨਾਵਲ 'ਚੰਦਰ ਸ਼ੇਖਰ' ਦਾ ਬੰਗਾਲੀ ਤੋਂ ਪੰਜਾਬੀ ਅਨੁਵਾਦ ਭਾਸ਼ਾ ਵਿਭਾਗ, ਪੰਜਾਬ ਨੇ ਛਾਪਿਆ।

ਇਕ ਅਸਮੀਆ ਕਵਿਤਾ ਦੀ ਪੁਸਤਕ 'ਲੰਮੇਰੇ ਦਿਨ ਅਤੇ ਰੁੱਤਾਂ' ਜਿਸ ਦੇ ਲੇਖਕ ਸ੍ਰੀ ਨਿਰਮਲ ਪ੍ਰਭਾ ਬਾਰਦੋਲੋਇ ਹਨ, ਦਾ ਅਨੁਵਾਦ ਵੀ ਭਾਰਤੀ ਜੀ ਨੇ ਪੰਜਾਬੀ ਵਿਚ ਕੀਤਾ।

ਇਸ ਤੋਂ ਇਲਾਵਾ ਭਾਰਤੀ ਜੀ ਦੁਆਰਾ ਕੀਤੇ ਗਏ ਬੰਗਲਾ ਰਚਨਾਵਾਂ ਦੇ ਪੰਜਾਬੀ ਅਨੁਵਾਦ 'ਨਵਾਂ ਹਿੰਦੁਸਤਾਨ' ਜੀਵਨ-ਪ੍ਰੀਤਿ, ਜਾਗ੍ਰਿਤੀ, ਨਾਗਮਣੀ ਅਤੇ ਆਰਸੀ ਆਦਿ ਵਿਚ ਛਪਦੇ ਰਹੇ ਹਨ। ਬੰਗਲਾ ਸਾਹਿਤ ਵਿਚ ਵੀ ਆਪ ਜੀ ਦੀਆਂ ਰਚਨਾਵਾਂ ਛਪਦੀਆਂ ਰਹੀਆਂ।

## ਪੁਰਸਕਾਰ ਤੇ ਸਨਮਾਨ :-

ਭਾਰਤ ਦੀ ਸਾਹਿਤਕ ਸੰਸਥਾ, ਸਾਹਿਤ ਅਕਾਦਮੀ ਵਲੋਂ ਸਾਲ 1990 ਨੂੰ ਅਨੁਵਾਦ ਦੇ ਖੇਤਰ ਵਿਚ ਡਾ. ਅਮਰ ਭਾਰਤੀ ਜੀ ਨੂੰ ਪੁਰਸਕਾਰ ਦਿੱਤਾ ਗਿਆ। ਇਹ ਪੁਰਸਕਾਰ 'ਟੈਗੋਰ ਦੀਆਂ ਇੱਕੀ ਕਹਾਣੀਆਂ' ਦੇ ਆਧਾਰ ਤੇ ਦਿੱਤਾ ਗਿਆ।

ਪੰਜਾਬੀ ਸਾਹਿਤ ਸਮੀਖਿਆ ਬੋਰਡ ਜਲੰਧਰ, ਈਸ਼ਰ ਸਿੰਘ ਅਟਾਰੀ ਵਲੋਂ ਅਨੁਵਾਦ ਦੇ ਖੇਤਰ ਵਿਚ ਪੁਸਤਕ 'ਆਰੋਗ ਨਿਕੇਤਨ' 'ਤੇ ਭਾਰਤੀ ਜੀ ਨੂੰ ਇਨਾਮ ਦਿੱਤਾ ਗਿਆ।

ਸਾਰੇ ਹਿੰਦੁਸਤਾਨ ਵਿਚੋਂ ਬੰਗਲਾ ਸਾਹਿਤ ਦੀਆਂ ਰਚਨਾਵਾਂ ਵਿਚ ਗੈਰ ਬੰਗਾਲੀਆਂ ਦੇ ਮੁਕਾਬਲੇ (Competition) ਵਿਚ ਇਕ ਗੋਲਡ ਮੈਡਲ 'ਬੰਗ ਭਾਸ਼ਾ ਪ੍ਰਚਾਰ ਸਮਿਤੀ' ਵਲੋਂ ਮਿਲਿਆ। ਇਹ ਪੁਰਸਕਾਰ ਆਪਣੀ ਪੁਸਤਕ 'ਸ਼ਾਂਤੀ ਨਿਕੇਤਨ ਬਾਰੇ' ਦੇ ਪਹਿਲੇ ਤਿੰਨ ਅਧਿਆਏ ਦਾ ਬੰਗਾਲੀ ਵਿਚ ਅਨੁਵਾਦ ਕਰਨ ਕਰਕੇ ਭਾਰਤੀ ਜੀ ਨੂੰ ਪ੍ਰਾਪਤ ਹੋਇਆ।

ਬੰਗਾਲੀਆਂ ਵਲੋਂ ਹਰ ਸਾਲ ਇਕ ਸੰਮੇਲਨ ਬੰਗਾਲ ਤੋਂ ਬਾਹਰ ਹੁੰਦਾ ਹੈ, ਨਿਖਲ ਭਾਰਤ ਬੰਗ ਸਾਹਿਤ ਸੰਮੇਲਨ। ਇਸ ਵਿਚ ਉਨਾਂ ਲੇਖਕਾਂ ਨੂੰ ਸਨਮਾਨਤ ਕੀਤਾ ਜਾਂਦਾ ਹੈ ਜਿਨ੍ਹਾਂ ਨੇ ਬੰਗਾਲ ਤੋਂ ਬਾਹਰ ਬੰਗਲਾ ਵਿਚ ਕੰਮ ਕੀਤਾ ਹੁੰਦਾ ਹੈ। ਦਸੰਬਰ 1979 ਵਿਚ ਦਿੱਲੀ ਵਿਖੇ ਹੋਏ ਇਸ ਦੇ 52 ਵੇਂ ਸੰਮੇਲਨ ਵਿਚ ਬੰਗਲਾ ਭਾਸ਼ਾ ਦੀ ਸੇਵਾ ਬਦਲੇ ਇਕ ਵਿਸ਼ੇਸ਼ ਪੁਰਸਕਾਰ ਬੰਗਾਲੀਆਂ ਵਲੋਂ ਡਾ. ਅਮਰ ਭਾਰਤੀ ਜੀ ਨੂੰ ਮਿਲਿਆ।

ਸਾਹਿਤਕਾਰਾਂ ਦੇ ਕਦਰਦਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਡਾ. ਅਮਰ ਭਾਰਤੀ ਜੀ ਨੂੰ ਹਮੇਸ਼ਾ ਆਪਣੀ ਵਿਸ਼ੇਸ਼ ਕ੍ਰਿਪਾ ਨਾਲ ਨਿਵਾਜਦੇ ਰਹੇ ਹਨ।

ਫਰਵਰੀ 1994 ਨੂੰ ਭਾਰਤੀ ਜੀ ਦਿਲ ਉਤੇ ਹੋਏ ਹਮਲੇ ਕਾਰਨ ਬਿਮਾਰ ਸਨ ਅਤੇ ਦੀਨ ਦਿਆਲ ਉਪਾਧਿਆਏ ਹਸਪਤਾਲ ਵਿਚ ਸਨ। ਸ੍ਰੀ ਸਤਿਗੁਰੂ ਜੀ ਭਾਰਤੀ ਜੀ ਦਾ ਪਤਾ ਲੈਣ ਹਸਪਤਾਲ ਦਰਸ਼ਨ ਦਿੱਤੇ। ਜਦੋਂ ਭਾਰਤੀ ਜੀ ਹਸਪਤਾਲ ਤੋਂ ਘਰ ਆਏ ਤਾਂ ਹਜ਼ੂਰ ਨੇ ਘਰ ਦਰਸ਼ਨ ਦਿੱਤੇ ਤੇ ਬਚਨ ਕੀਤਾ - ''ਅਜੇ ਤੁਹਾਡੀ ਲੋੜ ਏ ਅਜੇ ਜਾਣ ਨਹੀਂ ਦੇਣਾ।'' ਸ੍ਰੀ ਸਤਿਗੁਰੂ ਜੀ ਨੇ ਸੇਵਕਾਂ ਨੂੰ ਹੁਕਮ ਕਰ ਭਾਰਤੀ ਜੀ ਨੂੰ ਫੌਰਨ ਐਸਕੋਰਟਸ ਹਸਪਤਾਲ ਭੇਜ ਕੇ ਇਲਾਜ ਕਰਵਾਇਆ।

ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਬਾਰੇ ਭਾਰਤੀ ਜੀ ਨੇ ਮਈ 1997 ਦੀ 'ਨਾਗਮਣੀ' ਤੇ 'ਵਰਿਆਮ' ਵਿਚ ਛਪੇ ਲੇਖ ਵਿਚ ਲਿਖਿਆ - ''ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਨੇ ਪਿਛਲੇ ਚਾਰ ਦਹਾਕਿਆਂ ਤੋਂ ਮੈਨੂੰ ਬਿਨਾ ਸ਼ਰਤ ਮੁਹੱਬਤ ਹੀ ਮੁਹੱਬਤ ਦਿੱਤੀ ਹੈ।''

ਭਾਰਤੀ ਜੀ ਆਪਣੇ ਆਪ ਨੂੰ ਸ੍ਰੀ ਸਤਿਗੁਰੂ ਜੀ ਦੀ ਅਮਾਨਤ ਦੱਸਦੇ ਸਨ। ਸੰਨ 2004 ਦੇ ਹੋਲੇ ਦੇ ਮੇਲੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਾਰਤੀ ਜੀ ਨੂੰ 'ਸਾਹਿਤ ਮਾਰਤੰਡ' ਦੀ ਉਪਾਧੀ ਬਖਸ਼ਿਸ਼ ਕੀਤੀ। ਸਾਹਿਤ ਮਾਰਤੰਡ ਦੀ ਬਖਸ਼ਿਸ਼ 'ਤੇ ਭਾਰਤੀ ਜੀ ਦੀ ਪ੍ਰਤੀਕ੍ਰਿਆ ਸੀ -

'ਆਪੇ ਕੁਦਰਤਿ ਸਾਜਿ ਕੈ ਆਪੈ ਕਰੇ ਬੀਚਾਰੁ
ਇਕ ਖੋਟੇ ਇਕ ਖਰੇ ਆਪੇ ਪਰਖਣੁ ਗੁਰੁ

ਇਸ ਸਾਹਿਤ ਮਾਰਤੰਡ - ਇਕ ਸਾਧਕ, ਇੱਕ ਲੇਖਕ ਤੇ ਇਕ ਪੱਤ੍ਰਕਾਰ, ਡਾ. ਅਮਰ ਭਾਰਤੀ ਜੀ ਦਾ ਦਿੱਲੀ ਵਿਖੇ 14 ਅਪ੍ਰੈਲ 2004 ਦਿਨ ਬੁੱਧਵਾਰ ਦੀ ਰਾਤ ਨੂੰ, ਸਵਾ ਅੱਠ ਵਜੇ ਦੇਹਾਂਤ ਹੋ ਗਿਆ।

ਭਾਰਤੀ ਜੀ ਨਮਿੱਤ ਪਾਠ ਦਾ ਭੋਗ ਅਤੇ ਸ਼ਰਧਾਂਜਲੀ ਸਮਾਗਮ, ਰਮੇਸ਼ ਨਗਰ, ਨਾਮਧਾਰੀ ਧਰਮਸ਼ਾਲਾ ਵਿਖੇ 24 ਅਪ੍ਰੈਲ 2004 ਨੂੰ ਕੀਤਾ ਗਿਆ। ਡਾ. ਅਮਰ ਭਾਰਤੀ, ਆਪਣੀਆਂ ਪੁਸਤਕਾਂ ਆਪਣੀਆਂ ਲਿਖਤਾਂ ਰਾਹੀਂ ਅਮਰ ਹੋ ਗਏ ਹਨ।

– ਡਾ. ਮਨਜੀਤ ਸਿੰਘ (ਰੀਡਰ, ਦਿੱਲੀ ਯੂਨੀਵਰਸਿਟੀ)

# ਨਾਮਧਾਰੀ ਲਹਿਰ : ਇੱਕੀਵੀਂ ਸਦੀ ਤੇ ਵਿਸ਼ਵੀਕਰਨ ਦੀਆਂ ਚੁਣੌਤੀਆਂ

ਹਰ ਨਵੀਂ ਸਦੀ, ਮਨੁੱਖ ਮਾਤਰ ਲਈ ਨਵੀਆਂ ਨਵੀਆਂ ਚੁਣੌਤੀਆਂ ਤੇ ਵੰਗਾਰਾਂ ਨੂੰ ਜਨਮ ਦਿੰਦੀ ਰਹੀ ਹੈ। ਦੂਸਰੇ ਪਾਸੇ ਹਰ ਸਦੀ ਦਾ ਸਨੁੱਖ, ਇਨ੍ਹਾਂ ਦਰਪੇਸ਼ ਚੁਣੌਤੀਆਂ ਤੇ ਵੰਗਾਰਾਂ ਦੇ ਪ੍ਰਤੀਉੱਤਰ (Responses) ਆਪੋ ਆਪਣੀ ਯੋਗਤਾ ਤੇ ਸਮਰੱਥਾ ਅਨੁਸਾਰ ਦਿੰਦਾ ਆ ਰਿਹਾ ਹੈ। ਇਹ ਸਿਲਸਿਲਾ ਆਦਿ ਕਾਲ ਤੋਂ ਤੁਰਿਆ ਆ ਰਿਹਾ ਹੈ।

ਹੁਣ ਤੀਕ ਵਿਕਸਤ ਹੋਇਆ ਸਮੁੱਚਾ ਗਿਆਨ, ਵਿਗਿਆਨ ਤੇ ਤਹਿਜ਼ੀਬ-ਓ-ਤਮਦਨ, ਇਸ ਵਿਚਾਰ ਦੀ ਪੁਸ਼ਟੀ ਕਰਦਾ ਹੈ। ਮਨੁੱਖੀ ਵਿਕਾਸ ਦਾ ਕੋਈ ਵੀ ਪਹਿਲੂ ਖਲਾਅ ਚੋਂ ਪੈਦਾ ਨਹੀਂ ਹੋਇਆ। ਇਸਦੇ ਪਿਛੋਕੜ ਵਿਚ ਸਦੀਆਂ ਦਾ ਮਨੁੱਖੀ ਸੰਘਰਸ਼ ਪੂਰੀ ਤਰ੍ਹਾਂ ਕਾਰਜਸ਼ੀਲ ਹੈ। ਮਨੁੱਖੀ ਚੇਤਨਾ, ਗਿਆਨ ਵਿਗਿਆਨ ਦੇ ਜਿਸ ਸ਼ਿਖਰ ਤੇ ਅੱਜ ਪੁੱਜ ਚੁੱਕੀ ਹੈ ਉਸ ਤੋਂ ਮਨੁੱਖੀ ਸੰਘਰਸ਼ ਦੇ ਲੰਮੇ ਇਤਿਹਾਸ ਦਾ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ। ਪਿਛਲੀਆਂ ਵੀਹ ਸਦੀਆਂ ਦੀ ਤਰ੍ਹਾਂ ਇੱਕੀਵੀਂ ਸਦੀ ਅਤੇ ਤੀਸਰੀ ਦਹਿਸਦੀ (ਤੀਸਰੇ ਮਿਲੇਨੀਅਮ) ਦੀਆਂ ਚੁਣੌਤੀਆਂ ਅਤੇ ਵੰਗਾਰਾਂ ਵੀ ਸਾਡੇ ਦਰਪੇਸ਼ ਹਨ। ਇਹਨਾਂ ਚੁਣੌਤੀਆਂ ਤੇ ਵੰਗਾਰਾਂ ਨੂੰ ਲੈ ਕੇ ਵਿਸ਼ਵ ਪੱਧਰ ਤੇ ਇਕ ਜ਼ਬਰਦਸਤ ਬਹਿਸ ਛਿੜੀ ਹੋਈ ਹੈ। ਸਾਡੇ ਆਪਣੇ ਦੇਸ਼, ਸਮਾਜ ਤੇ ਸਭਿਆਚਾਰ ਦੇ ਅੰਤਰਗਤ ਵੀ ਇਸ ਬਹਿਸ ਨੂੰ ਲੈਕੇ ਕਿਤੇ ਸ਼ੰਕੇ ਤੇ ਡਰ ਪ੍ਰਗਟ ਕੀਤੇ ਜਾ ਰਹੇ ਹਨ ਅਤੇ ਕਿਤੇ ਇਹਨਾਂ ਵੰਗਾਰਾਂ ਤੇ ਚੁਣੌਤੀਆਂ ਨੂੰ ਗਿਆਨ-ਵਿਗਿਆਨ ਤੇ ਸੂਚਨਾ ਤਕਨਾਲੋਜੀ ਨਾਲ ਜੋੜਕੇ, ਚਮਕ ਦਮਕ ਵਾਲੀ ਸੰਸਕ੍ਰਿਤੀ ਦੇ ਸੁਫਨੇ ਦਿਖਾਏ ਜਾ ਰਹੇ ਹਨ ਜਾਂ ਫਿਰ ਭਵਿੱਖ ਵਿਚ ਹੋਣ ਵਾਲੇ ਜ਼ਬਰਦਸਤ/ਕ੍ਰਾਂਤੀਕਾਰੀ ਵਿਕਾਸ ਨਾਲ ਜੋੜ ਕੇ ਪੇਸ਼ ਕੀਤਾ ਜਾ ਰਿਹਾ ਹੈ। ਇਸ ਸੰਬੰਧੀ ਬੁਨਿਆਦੀ ਸਵਾਲ ਇਹ ਉਠਦਾ ਹੈ ਕਿ ਇੱਕੀਵੀਂ ਸਦੀ ਜਾਂ ਤੀਸਰੀ ਦਹਿਸਦੀ ਨੂੰ ਲੈ ਕੇ ਇਤਨਾ ਸ਼ੋਰ ਸ਼ਰਾਬਾ ਕਿਉਂ ਹੈ ? ਕੀ ਇਸ ਵਿਚ ਪਹਿਲੀਆਂ ਸਦੀਆਂ ਨਾਲੋਂ ਕੋਈ ਵੱਖਰੀ ਜਾਂ ਅਨੋਖੀ ਗੱਲ ਹੈ ? ਜੇ ਹੈ ਤਾਂ ਉਹ ਕੀ ਹੈ - ਜਿਸ ਨੂੰ ਲੈ ਕੇ ਇਤਨੀ ਸਨਸਨੀ ਫੈਲੀ ਹੋਈ ਹੈ ? ਇਥੇ ਅਸੀਂ ਨਾਮਧਾਰੀ ਲਹਿਰ ਦੇ ਵਿਸ਼ੇਸ਼ ਪ੍ਰਸੰਗ ਵਿਚ ਇਹਨਾਂ ਭੱਖਵਿਆਂ ਮਸਲਿਆਂ ਦੇ ਸਨਮੁੱਖ ਹੋਣ ਦੀ ਯੋਜਨਾ ਬਣਾਈ ਹੈ।

> ਨਾਮਧਾਰੀ-ਇਤਿਹਾਸ ਨੇ ਆਦਰਸ਼ ਜੀਵਨ-ਜਾਚ ਦੇ ਜਿਹੜੇ ਗੌਰਵਸ਼ਾਲੀ ਮਾਡਲ ਪੇਸ਼ ਕੀਤੇ ਉਨ੍ਹਾਂ ਦੀ ਅਜੋਕੇ ਭੂਮੰਡਲੀਕ੍ਰਨ/ਵਿਸ਼ਵੀਕਰਨ ਦੇ ਯੁੱਗ ਵਿੱਚ ਬਹੁਤ ਸਾਰਥਕਤਾ ਹੈ। ਇਹ ਮਾਡਲ ਸਾਨੂੰ ਪ੍ਰੇਰਿਤ ਵੀ ਕਰਦੇ ਹਨ ਤੇ ਪ੍ਰਭਾਵਿਤ ਵੀ। ਸਮੁੱਚੇ ਸਿੱਖ-ਜਗਤ ਨੂੰ ਇਨ੍ਹਾਂ ਰੋਲ ਮਾਡਲਾਂ ਵਿਚੋਂ ਮਿਲਦੇ ਸਾਦਾ ਤੇ ਉਚੀ ਰਹਿਣੀ-ਬਹਿਣੀ ਦੇ ਆਰਕੀਟਾਈਪਜ਼ ਅਪਨਾਉਣੇ ਚਾਹੀਦੇ ਹਨ ਅਤੇ ਵਿਸਮਾਦ ਨਾਲ ਭਰਪੂਰ ਅਧਿਆਤਮਿਕਤਾ ਦਾ ਆਦਰਸ਼ ਗ੍ਰਹਿਣ ਕਰਨਾ ਚਾਹੀਦਾ ਹੈ।

ਪਰ ਸ਼ੁਰੂ ਵਿਚ ਹੀ ਇਹ ਸਪੱਸ਼ਟ ਕਰ ਦੇਣਾ ਜ਼ਰੂਰੀ ਬਣਦਾ ਹੈ ਕਿ ਇਹ ਵੰਗਾਰਾਂ ਤੇ ਚੁਣੌਤੀਆਂ ਸਿਰਫ ਨਾਮਧਾਰੀ ਭਾਈਚਾਰੇ ਦੇ ਹੀ ਦਰਪੇਸ਼ ਨਹੀਂ ਹਨ ਸਗੋਂ ਸਮੁੱਚੇ ਪੰਜਾਬੀ ਭਾਈਚਾਰੇ, ਇਸ ਤੋਂ ਵੀ ਅੱਗੇ ਸਮੁੱਚੇ ਭਾਰਤੀ ਭਾਈਚਾਰੇ ਨੂੰ ਇਹਨਾਂ ਨਵੀਨ ਸਥਿਤੀਆਂ-ਪ੍ਰਸਥਿਤੀਆਂ ਨਾਲ ਜੂਝਣਾ ਪੈ ਰਿਹਾ ਹੈ। ਹੋਰ ਵਿਸ਼ਾਲ ਪਰਿਪੇਖ ਵਿਚ ਵੇਖਿਆ ਜਾਏ ਤਾਂ ਸਮੁੱਚਾ ਏਸ਼ੀਆਂ ਇਹਨਾਂ ਮਸਲਿਆਂ ਨੂੰ ਲੈ ਕੇ ਚਿੰਤਿਤ ਹੈ ਤੇ ਦੁਚਿੱਤੀ ਦੀ ਅਵਸਥਾ ਵਿਚ ਵਿਚਰ ਰਿਹਾ ਹੈ। ਜੇਕਰ ਇਹ ਕਿਹਾ ਜਾਏ ਕਿ ਇਕ ਗਿਣੀ ਮਿਥੀ ਸਾਜ਼ਿਸ਼ ਦੇ ਤਹਿਤ ਇਹ ਇਕ ਵਿਸ਼ਵ ਵਿਆਪੀ ਵਰਤਾਰਾ ਬਣਦਾ ਜਾ ਰਿਹਾ ਹੈ ਤਾਂ ਇਸ ਵਿਚ ਕੋਈ ਅਤਿਕਥਨੀ ਵਾਲੀ ਗੱਲ ਨਹੀਂ ਹੋਵੇਗੀ। ਤਕਨੀਕੀ ਸ਼ਬਦਾਵਲੀ ਵਿੱਚ ਇਸਨੂੰ ਉਤਰ ਬਸਤੀਵਾਦੀ ਦੌਰ (Era of Post Colonialism) ਦਾ ਨਾਂ ਦਿਤਾ ਜਾ ਰਿਹੈ। ਅਸਲੀਅਤ ਇਹ ਹੈ ਕਿ ਵਿਸ਼ਵ ਦਾ ਹਰ ਭਾਈਚਾਰਾ ਇਹਨਾਂ ਨਵੀਨ ਕਿਸਮ ਦੀਆਂ ਚੁਣੌਤੀਆਂ ਤੇ ਵੰਗਾਰਾਂ ਦੇ ਦਰਪੇਸ਼ ਹੈ। ਪਰ ਯਾਦ ਰਹੇ ਕਿ ਹਰ ਭਾਈਚਾਰੇ ਉਪਰ ਇਸ ਦੇ ਅਸਰ ਜਾਂ ਪ੍ਰਭਾਵ ਵੱਖਰੇ ਹਨ। ਕਿਤੇ ਇਹਨਾਂ ਅਸਰਾਂ ਪ੍ਰਭਾਵਾਂ ਨੂੰ ਆਰਥਕ ਸਾਂਸਕ੍ਰਿਤਕ ਆਕਰਸ਼ਣ ਦੇ ਅਰਥਾਂ ਵਿਚ ਲਿਆ ਜਾ ਰਿਹਾ ਹੈ ਤੇ ਕਿਤੇ ਇਹਨਾਂ ਨੂੰ ਅਜੋਕੇ ਯੁੱਗ ਦੇ ਯਥਾਰਥ ਜਾਂ ਬੱਜਰ ਸੱਚਾਈ ਦੇ ਰੂਪ ਵਿਚ ਉਭਾਰਿਆ ਜਾ ਰਿਹਾ ਹੈ। ਦੂਸਰੇ ਸ਼ਬਦਾਂ ਵਿਚ ਕਿਤੇ ਹਿੱਤ ਟਕਰਾ ਰਹੇ ਹਨ ਅਤੇ ਕਿਤੇ ਹਿੱਤ ਜੁੜੇ ਹੋਏ ਹਨ। ਜ਼ਾਹਿਰ ਹੈ ਇਸ ਸਥਿਤੀ ਵਿਚ ਭਿੰਨ ਭਿੰਨ ਮਨੁੱਖੀ ਭਾਈਚਾਰਿਆਂ ਦੇ ਇਹਨਾਂ ਪ੍ਰਤਿ ਪ੍ਰਤਿਉੱਤਰ ਵੀ ਭਿੰਨ ਹੀ ਹੋਵੇਗਾ। ਖੈਰ ਇਹ ਇੱਕ ਵੱਖਰਾ ਮਸਲਾ ਹੈ। ਜਿਸ ਵਿਚ ਉਲਝਣਾ ਠੀਕ ਨਹੀਂ। ਇਸ ਸਬੰਧੀ ਇਥੇ ਸੰਕੇਤ ਮਾਤਰ ਇਤਨਾ ਕੁ ਜ਼ਿਕਰ ਕਰ ਦੇਣਾ ਹੀ ਕਾਫੀ ਹੈ।

ਹਾਂ, ਇਥੇ ਇਹ ਸਪੱਸ਼ਟ ਕਰ ਦੇਣਾ ਜ਼ਰੂਰੀ ਹੈ ਕਿ ਇਹ 'ਉਤਰ ਬਸਤੀਵਾਦੀ ਦੌਰ' ਆਪਣੀ ਖਸਲਤ ਵਿਚ 'ਨਵ-ਪੂੰਜੀਵਾਦ' (New Capitalism) ਦਾ ਹੀ ਇਕ ਰੂਪ ਹੈ। ਇੱਕੀਵੀਂ ਸਦੀ ਜਾਂ ਤੀਸਰੀ ਦਹਿਸਦੀ ਦੀਆਂ ਦਰਪੇਸ਼ ਚੁਣੌਤੀਆਂ ਤੇ ਵੰਗਾਰਾਂ ਨੂੰ ਇਸੇ ਪ੍ਰਸੰਗ ਵਿਚ ਸਮਝਣਾ ਜ਼ਰੂਰੀ ਹੈ। ਮੇਰੀ ਜਾਚੇ, ਇਹਨਾਂ ਵੰਗਾਰਾਂ ਤੇ ਚੁਣੌਤੀਆਂ ਦੇ ਮੋਟੇ ਤੌਰ ਤੇ ਦੋ ਪਹਿਲੂ ਹਨ। ਇਹਨਾਂ ਵਿਚੋਂ ਇਕ ਪਹਿਲੂ ਕੰਪਿਊਟਰ ਤੇ ਸੂਚਨਾ ਤਕਨਾਲੋਜੀ (Computer and Information Technology) ਦੇ ਖੇਤਰ ਵਿਚ ਹੋਈ ਕ੍ਰਾਂਤੀਕਾਰੀ ਬੇਮਿਸਾਲ ਤਰੱਕੀ ਨਾਲ ਡੂੰਘਾ ਸਰੋਕਾਰ ਰੱਖਦਾ ਹੈ ਅਤੇ ਦੂਸਰਾ

ਵਿਸ਼ਵੀਕਰਨ (Globolisation) ਦੇ ਸੰਕਲਪ ਨਾਲ। ਅੰਦਰੋਂ ਇਹ ਦੋਵੇਂ ਪਹਿਲੂ ਇਕ ਦੂਜੇ ਨਾਲ ਜੁੜੇ ਹੋਏ ਹਨ ਜਾਂ ਕਹੋ ਕਿ ਦੋਵੇਂ ਅੰਤਰ-ਸੰਬੰਧਤ (Intervelated) ਹਨ। ਇਹਨਾਂ ਨੂੰ ਇਕ ਦੂਸਰੇ ਦੇ ਪੂਰਕ ਵੀ ਕਿਹਾ ਜਾ ਸਕਦਾ ਹੈ। ਦੂਸਰੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਪੱਛਮ ਤੇ ਯੂਰਪ ਦੇ ਕੁੱਝ ਸ਼ਕਤੀਸ਼ਾਲੀ ਮੁਲਕਾਂ ਵਲੋਂ ਵਿਸ਼ਵੀਕਰਨ ਦੇ ਸੰਕਲਪ ਨੂੰ ਅਮਲੀ ਜਾਮਾ ਪਹਿਨਾਉਣ ਜਾਂ ਇਸਨੂੰ ਸਾਕਾਰ ਕਰਨ ਦੇ ਉਦੇਸ਼ ਦੀ ਪੂਰਤੀ ਹਿੱਤ ਹੀ ਕੰਪਿਊਟਰ ਤੇ ਸੂਚਨਾ ਤਕਨਾਲੋਜੀ ਦੇ ਖੇਤਰ ਵਿਚ ਇਹ ਬੇਸ਼ੁਮਾਰ ਤਰੱਕੀ ਕੀਤੀ ਗਈ ਹੈ। ਵਿਸ਼ਵੀਕਰਨ ਦੀ ਵਾਗਡੋਰ ਸੰਭਾਲਣ ਅਤੇ ਇਸਦੀ ਪ੍ਰਕ੍ਰਿਆ ਦੀ ਗਤੀ ਨੂੰ ਤੇਜ ਕਰਨ ਵਿਚ ਅਮਰੀਕਾ ਦੀ ਭੂਮਿਕਾ ਅਹਿਮ ਰਹੀ ਹੈ। ਇਉਂ ਵੇਖਿਆਂ ਪਤਾ ਚਲਦਾ ਹੈ ਕਿ ਇੱਕੀਵੀਂ ਸਦੀ ਜਾਂ ਤੀਸਰੀ ਦਹਿਸਦੀ ਅਤੇ ਵਿਸ਼ਵੀਕਰਨ ਦੀਆਂ ਚੁਣੌਤੀਆਂ ਦੀਆਂ ਤੰਦਾਂ ਅੰਦਰੋਂ ਜੁੜੀਆਂ ਹੋਈਆਂ ਹਨ। ਸੋ ਇਹਨਾਂ ਤੰਦਾਂ ਨੂੰ ਇਹਨਾਂ ਦੀ ਅੰਤਰ ਸੰਬੰਧਤਾ ਵਿਚ ਹੀ ਵੇਖਣਾ ਬਣਦਾ ਹੈ।

ਨਾਮਧਾਰੀ ਲਹਿਰ ਦੇ ਪ੍ਰਸੰਗ ਵਿਚ ਇਸ ਸਾਰੀ ਸਥਿਤੀ ਦਾ ਜਾਇਜਾ ਲੈਣ ਤੋਂ ਪਹਿਲਾਂ ਇਥੇ ਵਿਸ਼ਵੀਕਰਨ ਦੇ ਸੰਕਲਪ ਨੂੰ ਰਤਾ ਕੁ ਤਫ਼ਸੀਲ ਨਾਲ ਖੋਲ੍ਹਣਾ ਜਰੂਰੀ ਮਹਿਸੂਸ ਹੋ ਰਿਹਾ ਹੈ। ਇਤਿਹਾਸਕ ਤੌਰ ਤੇ ਵਿਸ਼ਵੀਕਰਨ ਦੀ ਰੂਪਰੇਖਾ ਬੀਤ ਚੁਕੀ ਵੀਹਵੀਂ ਸਦੀ ਦੇ ਪਿਛਲੇ ਤਿੰਨ ਚਾਰ ਦਹਾਕਿਆ ਦੌਰਾਨ ਉਭਰ ਕੇ ਸਾਹਮਣੇ ਆਈ। 1960 ਵਿਚ ਅਮਰੀਕੀ ਮੀਡੀਆ ਵਿਸ਼ੇਸ਼ੱਗ ਮਾਰਸ਼ਲ ਮੈਕਲੂਹਨ ਨੇ ਸੂਚਨਾ ਤਕਨਾਲੋਜੀ ਦੇ ਖੇਤਰ ਵਿਚ ਹੋਈ ਕ੍ਰਾਂਤੀਕਾਰੀ ਤਰੱਕੀ ਨੂੰ ਦਰਸਾਉਣ ਲਈ 'ਗਲੋਬਲ ਵਿਲੇਜ' ਜਾਂ (ਵਿਸ਼ਵੀਕ੍ਰਿਤ ਪਿੰਡ) ਦੇ ਵਿਚਾਰ ਨੂੰ ਵਿਕਸਤ ਕੀਤਾ। ਸੂਚਨਾ ਤਕਨਾਲੋਜੀ (ਸੈਟੇਲਾਈਟ, ਫੈਕਸ, ਈ-ਮੇਲ, ਈ-ਟਰੇਡ, ਮੋਬਾਈਲ ਫੋਨ ਤੇ ਇੰਟਰਨੈਟ ਆਦਿ) ਦੇ ਖੇਤਰ ਵਿਚ ਹੋਈਆਂ ਨਵੀਆਂ ਕਾਢਾਂ ਤੇ ਬੇਸ਼ੁਮਾਰ ਤਰੱਕੀ ਸਦਕਾ, ਸਾਰਾ ਸੰਸਾਰ ਇਕ ਗਲੋਬਲ ਪਿੰਡ ਬਣਕੇ ਰਹਿ ਗਿਆ ਹੈ। ਇਸ ਸਭ ਕੁੱਝ ਨੇ ਭੂਗੋਲਕ ਫਾਸਲਿਆਂ ਨੂੰ ਮੇਟ ਦਿਤਾ ਹੈ ਅਤੇ ਸਾਰਾ ਵਿਸ਼ਵ ਇਕ ਇਕਾਈ ਵਿਚ ਸੁੰਗੜਦਾ ਜਾ ਰਿਹੈ। ਵਿਸ਼ਵੀਕਰਨ ਦਾ ਇਹ ਵਰਤਾਰਾ, ਠੰਡੀ ਜੰਗ ਦੇ ਖਾਤਮੇ ਮਗਰੋਂ ਜਾਂ ਸੰਨ 1989 ਵਿਚ ਪਹਿਲਾਂ ਸੋਵੀਅਤ ਰੂਸ ਅਤੇ ਮਗਰੋਂ ਕੁੱਝ ਹੋਰ ਪੂਰਬੀ ਯੂਰਪ ਦੇ ਦੇਸ਼ਾਂ ਵਿਚ ਸਮਾਜਵਾਦੀ ਨਿਜ਼ਾਮਾਂ ਦੇ ਟੁੱਟਣ ਨਾਲ ਪ੍ਰਚੰਡ ਰੂਪ ਧਾਰ ਕੇ ਸਾਹਮਣੇ ਆਇਆ। ਇਸ ਸਭ ਕੁੱਝ ਦੇ ਪਿਛੋਕੜ ਵਿਚ ਕਾਰਜਸ਼ੀਲ ਅਮਰੀਕੀ ਪੂੰਜੀਵਾਦ ਦੀ ਗਿਣੀ ਮਿੱਥੀ ਸਾਜਿਸ਼ ਨੂੰ ਭੁਲਾਇਆ ਨਹੀਂ ਜਾ ਸਕਦਾ। ਵਿਸ਼ਵ ਪੱਧਰ ਤੇ ਪੂੰਜੀ ਦਾ ਫੈਲਾਅ ਅਤੇ ਹਰ ਸ਼ੈ ਨੂੰ ਮੰਡੀ ਦੀ ਵਸਤ ਬਣਾਉਣਾ ਵਿਸ਼ਵੀਕਰਨ ਦੇ ਮੁੱਖ ਉਦੇਸ਼ ਹਨ। ਖੁਲ੍ਹ ਦਾ ਸੰਕਲਪ ਇਸ ਪ੍ਰਕ੍ਰਿਆ ਵਿਚ ਸਹਾਇਕ ਸ਼ਕਤੀ ਸਾਬਤ ਹੋਇਆ ਹੈ। ਖੁਲ੍ਹੀ ਆਰਥਕਤਾ, ਖੁਲ੍ਹੀ ਨੈਤਿਕਤਾ, ਖੁਲ੍ਹੀ ਮੰਡੀ, ਖੁਲ੍ਹੀ ਸਮਾਜਿਕਤਾ ਅਤੇ ਖੁਲ੍ਹੇ ਫ਼ਲਸਫ਼ੇ ਆਦਿ ਸੰਕਲਪ ਇਸੀ ਵਰਤਾਰੇ ਦੀ ਉਪਜ ਹਨ। ਇਸ ਸਭ ਕੁੱਝ ਨੇ ਸਾਡੀ ਜਿੰਦਗੀ, ਸਾਡੇ ਸਭਿਆਚਾਰਾਂ ਅਤੇ ਸਾਡੇ ਜੀਵਨ ਮੁੱਲਾਂ ਨੂੰ ਬਿਲਕੁਲ ਬਦਲ ਕੇ ਰੱਖ ਦਿਤਾ ਹੈ।

ਮੈਂ ਇਕ ਲੇਖ ਵਿਸ਼ਵੀਕਰਨ : ਪੰਜਾਬੀ ਨਿੱਕੀ ਕਹਾਣੀ ਦੇ ਪ੍ਰਤੀਉੱਤਰ ਵਿਚ ਵਿਸ਼ਵੀਕਰਨ ਦੀ ਪ੍ਰਤੀਕ੍ਰਿਆ ਚੋਂ ਉਪਜੀ ਉਪਭੋਗਤਾਵਾਦੀ ਸੰਸਕ੍ਰਿਤੀ (Consumertist Culture) ਨੂੰ ਐਲ. ਪੀ. ਜੀ. ਕਲਚਰ (L.P.G. Culture) ਦਾ ਨਾਂ ਦਿਤਾ ਹੈ। ਐਲ ਤੋਂ ਭਾਵ (Libervalisation) ਪੀ ਤੋਂ ਭਾਵ (Privatisation) ਅਤੇ ਜੀ ਤੋਂ ਭਾਵ (Globolisation) ਹੈ। ਕ੍ਰਮਵਾਰ ਇਹਨਾਂ ਤਕਨੀਕੀ ਸ਼ਬਦਾਂ ਦੇ ਪੰਜਾਬੀ ਰੂਪਾਂਤਰ - ਉਦਾਰੀਕਰਨ, ਨਿਜੀਕਰਨ ਤੇ ਵਿਸ਼ਵੀਕਰਨ ਹਨ। 'ਤੀਜੇ ਸੰਸਾਰ' ਦੇ ਦੂਸਰੇ ਮੁਲਕਾਂ ਦੀ ਤਰ੍ਹਾਂ ਭਾਰਤ ਵਿਚ ਇਹ ਐਲ.ਪੀ.ਜੀ. ਕਲਚਰ ਆਪਣੇ ਪ੍ਰਚੰਡ ਰੂਪ ਵਿਚ ਪਨਪ ਰਿਹਾ ਹੈ। ਸਥਿਤੀ ਦੀ ਵਿਡੰਬਨਾ ਇਹ ਹੈ ਕਿ ਆਪਣੇ ਪੂਰਬਵਾਦੀ ਫਲਸਫ਼ੇ (Oriental Philosophy) ਉਪਰ ਨਾਜ਼ ਕਰਨ ਵਾਲੇ ਏਸ਼ੀਆਈ ਮੁਲਕ ਅਤੇ ਸਾਡੇ ਆਪਣੇ ਦੇਸ਼ ਵਿਚ 'ਸਵਦੇਸ਼ੀਵਾਦ' ਦਾ ਨਾਅਰਾ ਬੁਲੰਦ ਕਰਨ ਵਾਲੀਆਂ - ਭਾਰਤੀ ਜਨਤਾ ਪਾਰਟੀ ਵਰਗੀਆਂ ਰਾਜਨੀਤਕ ਪਾਰਟੀਆਂ ਇਸ ਐਲ.ਪੀ.ਜੀ. ਕਲਚਰ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਪੂਰੀ ਤਨਦੇਹੀ ਨਾਲ ਰੁੱਝੀਆ ਹੋਈਆਂ ਹਨ। ਇਹ ਠੀਕ ਹੈ ਕਿ ਵਿਸ਼ਵੀਕਰਨ ਦੀ ਮੂਲ ਵਾਗਡੋਰ ਅਮਰੀਕਾ ਦੇ ਹੱਥਾਂ ਵਿਚ ਹੈ। ਇਸ ਸਬੰਧੀ ਉਸਨੂੰ ਵਿਸ਼ੇਸ਼ ਅਧਿਕਾਰ ਵੀ ਹਾਸਲ ਹਨ ਪਰ ਯੂ.ਕੇ. ਜਰਮਨੀ, ਜਾਪਾਨ ਜਿਹੇ ਵਿਕਸਤ ਪੂੰਜੀਵਾਦੀ ਮੁਲਕਾਂ ਨੂੰ ਆਪਣੀ ਪੂੰਜੀ ਦੇ ਫੈਲਾਅ ਲਈ ਵਿਸ਼ਵੀਕਰਨ ਦੀ ਵਿਚਾਰਧਾਰਾ ਬਹੁਤ ਰਾਸ ਆ ਰਹੀ ਹੈ।

ਇਹ ਠੀਕ ਹੈ ਕਿ ਇਹ ਵਰਤਾਰਾ ਇਤਨਾ ਪ੍ਰਚੰਡ ਰੂਪ ਧਾਰ ਚੁੱਕਿਆ ਹੈ ਕਿ ਇਸਦੇ ਅਸਰਾਂ ਪ੍ਰਭਾਵਾਂ ਤੋਂ ਸਹਿਜੇ ਕੀਤਿਆਂ ਬਚਿਆ ਨਹੀਂ ਜਾ ਸਕਦਾ। ਵਿਸ਼ਵ ਪੱਧਰ ਤੇ ਆ ਰਹੇ ਸਮਾਜਕ, ਰਾਜਨੀਤਕ ਬਦਲਾਵਾਂ ਤੋਂ ਕੋਈ ਮੁਲਕ ਜਾਂ ਕੋਈ ਭਾਈਚਾਰਾ ਸਥਿਤੀਆਂ ਤੋਂ ਸਿਰਫ ਬੌਧਿਕ ਤੇ ਰਚਨਾਤਮਕ ਦਖਲ ਅੰਦਾਜੀ ਨਾਲ ਹੀ ਕੁੱਝ ਹੱਦ ਤਕ ਬਚ ਸਕਦਾ ਹੈ। ਲੋੜ ਹੈ ਇਸ ਸਭ ਕੁੱਝ ਦੇ ਹਾਂ ਪੱਖੀ ਤੇ ਨਾਂਹ-ਪੱਖੀ ਪਹਿਲੂਆਂ ਦੀ ਨਿਸ਼ਾਨਦੇਹੀ ਕਰਨ ਦੀ। ਇਸ ਸਥਿਤੀ ਦੇ ਹਾਂ-ਪੱਖੀ ਪਹਿਲੂਆਂ ਨੂੰ ਪੂਰੀ ਸਿੱਦਤ ਨਾਲ ਅਪਣਾਉਣਾ ਅੱਜ ਸਮੇਂ ਦੀ ਮੰਗ ਬਣਦੀ ਜਾ ਰਹੀ ਹੈ। ਇਸ ਦੇ ਨਾਂਹ-ਪੱਖੀ ਅਸਰਾਂ ਪ੍ਰਭਾਵਾਂ ਪ੍ਰਤੀ ਆਪੋ ਆਪਣੇ ਭਾਈਚਾਰੇ ਨੂੰ ਸੁਚੇਤ ਕਰਨਾ ਵੀ ਅਤਿ ਜਰੂਰੀ ਹੈ।

ਚਰਚਾ ਦੀ ਇਸ ਰੋਸ਼ਨੀ ਵਿਚ ਅਸੀਂ ਵੇਖਣਾ ਇਹ ਹੈ ਕਿ ਨਾਮਧਾਰੀ ਲਹਿਰ ਇਹਨਾਂ ਚੁਣੌਤੀਆਂ ਤੇ ਵੰਗਾਰਾਂ ਦੇ ਪ੍ਰਤੀਉੱਤਰ ਕਿਵੇਂ ਦਿੰਦੀ ਹੈ ? ਇਹ ਗੱਲ ਤਾਂ ਜਗ ਜਾਹਿਰ ਹੈ ਕਿ ਨਾਮਧਾਰੀ ਲਹਿਰ ਮੂਲ ਰੂਪ ਵਿਚ ਧਾਰਮਕ ਅਧਿਆਤਮਕ ਲਹਿਰ ਸੀ। ਇਹ ਲਹਿਰ ਸਿੱਖ ਧਰਮ ਵਿਚੋਂ ਹੀ ਇਕ ਸ਼ਾਖਾ ਦੇ ਰੂਪ ਵਿਚ ਪ੍ਰਗਟ ਹੋਈ। ਸਮਾਂ ਮਹਾਰਾਜਾ ਰਣਜੀਤ ਸਿੰਘ ਜੀ ਦੇ ਰਾਜ ਦੇ ਪਤਨ ਦਾ ਸੀ। ਸੰਨ 1839 ਵਿਚ ਮਹਾਰਾਜੇ ਦੀ ਮੌਤ ਮਗਰੋਂ ਲਾਹੌਰ ਦਰਬਾਰ

ਖਾਨਾਜੰਗੀ ਦਾ ਕੇਂਦਰ ਬਣ ਗਿਆ। ਆਪਾ-ਧਾਪੀ ਦੇ ਇਸ ਮਾਹੌਲ ਦਾ ਫਾਇਦਾ ਉਠਾਉਂਦੇ ਹੋਏ ਅੰਗ੍ਰੇਜ਼ਾਂ ਨੇ ਛੋਟੇ ਜਿਹੇ ਸੰਘਰਸ਼ ਨਾਲ ਹੀ ਪੰਜਾਬ ਉਪਰ ਕਬਜਾ ਜਮਾ ਲਿਆ। ਮਹਾਰਾਜੇ ਦੀ ਮੌਤ ਕਾਰਨ ਪੰਜਾਬ ਦੀ ਆਮ ਜਨਤਾ ਉਪਰ ਪਹਿਲਾਂ ਹੀ ਮੁਰਦੇਹਾਣੀ ਛਾਈ ਹੋਈ ਸੀ। ਅੰਗ੍ਰੇਜੀ ਹਕੂਮਤ ਦੀ ਸਥਾਪਤੀ ਨੇ ਅੱਗ ਵਿਚ ਤੇਲ ਦਾ ਕੰਮ ਕੀਤਾ।

ਇਸ ਨਿਰਾਸ਼ਜਨਕ ਪਤਨ ਦੇ ਦੌਰ ਵਿਚ ਮੁੜ ਜਾਨ ਫੂਕਣ ਲਈ ਬਾਬਾ ਰਾਮ ਸਿੰਘ ਜੀ ਨੇ ਜਿਸ ਸਿੱਖ ਸੁਧਾਰ ਲਹਿਰ ਨੂੰ ਜਨਮ ਦਿਤਾ, ਮਗਰੋਂ ਉਹ ਹੀ ਨਾਮਧਾਰੀ ਜਾਂ ਕੂਕਾ ਲਹਿਰ ਦੇ ਰੂਪ ਵਿਚ ਉਭਰੀ। ਸਿੱਖ ਗੁਰੂ ਸਾਹਿਬਾਨ ਦੇ ਉਚੇ ਸੁੱਚੇ ਆਦਰਸ਼ਾਂ, ਸਾਦਾ ਰਹਿਣੀ-ਬਹਿਣੀ, ਨਾਮ ਸਿਮਰਨ ਕਰਦਿਆਂ ਜੀਵਨ ਬਿਤਾਉਣਾ ਆਦਿ ਦਾ ਇਸ ਲਹਿਰ ਨੇ ਰੱਜ ਕੇ ਪ੍ਰਚਾਰ ਕੀਤਾ। ਇਸ ਲਹਿਰ ਦੇ ਬੁਨਿਆਦੀ 'ਸੂਝ ਮਾਡਲ' (Model of Intelligibeility) ਸਿੱਖ ਵਿਚਾਰਧਾਰਾ ਉਪਰ ਹੀ ਆਧਾਰਤ ਸਨ। ਬਾਬਾ ਰਾਮ ਸਿੰਘ ਜੀ ਨੇ ਇਸ ਗੱਲ ਨੂੰ ਬੜੀ ਸ਼ਿੱਦਤ ਨਾਲ ਮਹਿਸੂਸ ਕੀਤਾ ਕਿ ਧਾਰਮਕ ਸੁਤੰਤਰਤਾ ਲਈ ਰਾਜਨੀਤਕ ਆਜ਼ਾਦੀ ਜ਼ਰੂਰੀ ਹੈ। ਤੱਤਕਾਲੀਨ ਰਾਜਨੀਤਕ ਸਥਿਤੀਆਂ ਪ੍ਰਸਥਿਤੀਆਂ ਨਾਲ ਜੂਝਣ ਕਰਕੇ, ਇਸ ਲਹਿਰ ਨਾਲ ਰਾਜਨੀਤਕ ਆਯਾਮ ਵੀ ਜੁੜ ਗਿਆ। ਇਉਂ ਇਹ ਇਕ ਧਾਰਮਕ ਰਾਜਨੀਤਕ ਲਹਿਰ ਦੇ ਰੂਪ ਵਿਚ ਪ੍ਰਚੰਡ ਹੋਈ। ਦੇਸ਼ ਦੀ ਜੰਗੇ ਆਜ਼ਾਦੀ ਵਿਚ ਇਸ ਲਹਿਰ ਦਾ ਯੋਗਦਾਨ ਕਾਬਿਲੇ ਤਾਰੀਫ ਵੀ ਹੈ ਤੇ ਇਤਿਹਾਸਕ ਮਹੱਤਵ ਵਾਲਾ ਵੀ। ਇਸ ਸਬੰਧ ਵਿੱਚ ਕੂਕਿਆਂ ਦੀਆਂ ਕੁਰਬਾਨੀਆਂ ਦੀ ਮਿਸਾਲ ਸਾਨੂੰ ਹੋਰ ਕਿਤੇ ਨਹੀਂ ਮਿਲਦੀ। ਅੰਮ੍ਰਿਤਸਰ, ਰਾਏਕੋਟ ਤੇ ਮਲੇਰ ਕੋਟਲੇ ਦੇ ਦਿਲ ਕੰਬਾਊ ਸਾਕਿਆਂ ਨੇ ਤਾਂ ਅੰਗ੍ਰੇਜ਼ੀ ਹਕੂਮਤ ਨੂੰ ਵੀ ਭੈਭੀਤ ਕਰ ਦਿੱਤਾ ਸੀ।

ਖੈਰ, ਨਾਮਧਾਰੀ ਲਹਿਰ ਦੇ ਮੁੱਢ ਇਸਦੇ ਇਤਿਹਾਸਕ ਪੜਾਵਾਂ ਅਤੇ ਇਸਦੀ ਮੌਜੂਦਾ ਸਥਿਤੀ ਦਾ ਸਮੁੱਚਾ ਇਤਿਹਾਸ ਸਾਡੇ ਸਾਹਮਣੇ ਹੈ। ਪੰਜਾਬ ਵਿਚ ਮਗਰੋਂ ਜਿਹੇ ਹੋਂਦ ਵਿਚ ਆਈਆਂ ਲਗਭਗ ਸਾਰੀਆਂ ਧਾਰਮਕ ਰਾਜਨੀਤਕ ਲਹਿਰਾਂ ਉਪਰ, ਨਾਮਧਾਰੀ ਲਹਿਰ ਦੇ ਪ੍ਰਭਾਵ ਪ੍ਰਤੱਖ ਹਨ। ਗਦਰ ਲਹਿਰ, ਸਿੰਘ ਸਭਾ ਲਹਿਰ, ਗੁਰਦੁਆਰਾ ਸੁਧਾਰ ਲਹਿਰ, ਬੱਬਰ ਅਕਾਲੀ ਲਹਿਰ ਆਦਿ ਇਸ ਪੱਖੋਂ ਵਿਸ਼ੇਸ਼ ਤੌਰ ਤੇ ਵਰਨਣਯੋਗ ਲਹਿਰਾਂ ਹਨ। ਮਾਲਵਾ ਇਸ ਲਹਿਰ ਦੀ ਰਣਭੂਮੀ ਸੀ ਅਤੇ ਭੈਣੀ ਸਾਹਿਬ (ਲੁਧਿਆਣਾ) ਇਸ ਲਹਿਰ ਦਾ ਮੂਲ ਕੇਂਦਰ ਬਣਿਆ। ਆਪਣੀ ਸਾਦਾ ਰਹਿਣੀ ਬਹਿਣੀ ਕਰਕੇ ਨਾਮਧਾਰੀ ਭਾਈਚਾਰਾ ਮਸ਼ਹੂਰ ਹੈ। ਇਤਿਹਾਸਕ ਤੌਰ ਤੇ ਇਹ ਵੀ ਸੱਚ ਹੈ ਕਿ ਦੇਸ਼ ਦੀ ਆਜ਼ਾਦੀ ਲਈ ਜਿਹੜੇ ਪੈਂਤੜੇ ਪਹਿਲਾਂ ਬਾਬਾ ਰਾਮ ਸਿੰਘ ਜੀ ਨੇ ਅਪਣਾਏ, ਮਗਰੋਂ ਮਹਾਤਮਾ ਗਾਂਧੀ ਲਈ ਉਹ ਬੁਨਿਆਦੀ ਪ੍ਰੇਰਨਾ ਦਾ ਸ੍ਰੋਤ ਬਣੇ। ਨਾ-ਮਿਲਵਰਤਨ ਲਹਿਰ, ਬਦੇਸ਼ੀ ਚੀਜ਼ਾਂ ਦਾ ਬਾਈਕਾਟ, ਸਰਕਾਰੀ ਸਕੂਲਾਂ ਕਾਲਜਾਂ ਦਾ ਬਾਈਕਾਟ, ਅੰਗ੍ਰੇਜ਼ਾਂ ਦੀ ਨੌਕਰੀ ਦਾ ਬਾਈਕਾਟ ਆਦਿ ਪੈਂਤੜੇ ਇਸ ਪੱਖੋਂ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ। ਨਾਮਧਾਰੀ ਲਹਿਰ ਦਾ ਅਹਿੰਸਾ ਵਿਚ ਵੀ ਅਟੁੱਟ ਵਿਸ਼ਵਾਸ ਹੈ। ਨਾਮਧਾਰੀਆਂ ਨੇ ਅਹਿੰਸਾ ਨੂੰ ਗੁਰਮਤਿ ਵਿਚੋਂ ਇਕ ਮਾਡਲ ਦੇ ਰੂਪ ਵਿਚ ਗ੍ਰਹਿਣ ਕੀਤਾ ਤੇ ਮਗਰੋਂ ਮਹਾਤਮਾ ਗਾਂਧੀ ਨੇ ਇਸ ਰਾਹ ਉਪਰ ਚਲਦਿਆਂ ਜੰਗੇ ਆਜ਼ਾਦੀ ਦੀ ਲਹਿਰ ਨੂੰ ਹੋਰ ਪ੍ਰਚੰਡ ਕੀਤਾ।

ਸੋ ਸਪੱਸ਼ਟ ਹੈ ਕਿ ਸਮੇਂ ਸਮੇਂ ਪੈਦਾ ਹੋਈਆਂ ਚੁਣੌਤੀਆਂ ਤੇ ਵੰਗਾਰਾਂ ਦੇ ਪ੍ਰਤੀਉਤੱਰ ਨਾਮਧਾਰੀ ਲਹਿਰ ਨੇ ਆਪਣੇ ਤਰੀਕੇ ਨਾਲ ਦਿਤੇ ਤੇ ਆਪਣੀ ਵੱਖਰੀ ਪਛਾਣ ਸਥਾਪਤ ਕੀਤੀ। ਹੁਣ ਇੱਕੀਵੀਂ ਸਦੀ ਜਾਂ ਤੀਸਰੀ ਦਹਿਸ਼ਦੀ ਅਤੇ ਵਿਸ਼ਵੀਕਰਨ ਦੀਆਂ ਚੁਣੌਤੀਆਂ ਇਸ ਸੰਪਰਦਾ ਦੇ ਦਰਪੇਸ਼ ਹਨ। ਬਾਬਾ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਉਪਰ ਅਮਲ ਕਰਦਿਆਂ ਇਹ ਸੰਪਰਦਾ ਸਹੀ ਅਰਥਾਂ ਵਿਚ ਇਹਨਾਂ ਚੁਣੌਤੀਆਂ ਤੇ ਵੰਗਾਰਾਂ ਦੇ ਪ੍ਰਤੀਉਤੱਰ ਦੇ ਰਹੀ ਹੈ। ਇੱਕੀਵੀਂ ਸਦੀ ਜਾਂ ਤੀਸਰੀ ਦਹਿਸ਼ਦੀ ਵਿਚ ਵੀ ਨਾਮਧਾਰੀ ਭਾਈਚਾਰੇ ਨੇ ਆਪਣੀ ਸਾਦਗੀ ਨੂੰ ਪਹਿਲਾਂ ਦੀ ਤਰ੍ਹਾਂ ਹੀ ਬਰਕਰਾਰ ਰੱਖਿਆ ਹੋਇਆ ਹੈ। ਇਹ ਸਾਦਗੀ ਗੁਰਮਤਿ ਦੇ ਅਸੂਲਾਂ ਦੇ ਅਨੁਕੂਲ ਹੈ। ਇਸ ਪੱਖੋਂ ਨਾਮਧਾਰੀ ਭਾਈਚਾਰੇ ਉਪਰ ਰਸ਼ਕ ਕਰਨਾ ਬਣਦਾ ਹੈ। ਮੈਨੂੰ ਇਹ ਕਹਿਣ ਵਿਚ ਰਤਾ ਵੀ ਸੰਕੋਚ ਨਹੀਂ ਹੈ ਕਿ ਜਿਸ ਰੂਪ ਵਿਚ ਨਾਮਧਾਰੀ ਭਾਈਚਾਰੇ ਨੇ ਨਵੀਂ ਚਮਕ ਦਮਕ ਵਾਲੀ ਸੰਸਕ੍ਰਿਤੀ ਤੋਂ, ਨਸ਼ਿਆਂ ਤੇ ਹਰ ਪ੍ਰਕਾਰ ਦੇ ਭ੍ਰਿਸ਼ਟਾਚਾਰ ਤੋਂ ਆਪਣੇ ਆਪਨੂੰ ਬਚਾਇਆ ਹੋਇਆ ਹੈ, ਉਹ ਬਾਕੀ ਦੇ ਸਿੱਖ ਸਮਾਜ ਅਤੇ ਖਾਸ ਕਰਕੇ ਅਕਾਲੀਆਂ ਲਈ ਮਾਡਲ ਬਣ ਸਕਦਾ ਹੈ। ਗੁਰਮੁਖੀ ਅੱਖਰਾਂ ਵਿਚ ਪੰਜਾਬੀ ਦੀ ਪੜ੍ਹਾਈ, ਇਸਤਰੀ ਸਤਿਕਾਰ, ਬੱਚਿਆਂ ਦੇ ਸਾਧਾਰਨ ਵਿਆਹ ਦੀ ਪਰੰਪਰਾ ਆਦਿ ਦਾ ਵੀ ਅਨੁਸਰਨ ਕਰਨਾ ਬਣਦਾ ਹੈ। ਇਸ ਪੱਖੋਂ ਸਿਰਫ ਸਿੱਖ ਸਮਾਜ ਲਈ ਹੀ ਨਹੀਂ ਸਗੋਂ ਸਮੁੱਚੇ ਭਾਰਤੀ-ਭਾਈਚਾਰੇ ਲਈ, ਇਹ ਪਰੰਪਰਾਵਾਂ ਤੇ ਪ੍ਰਤੀਉਤੱਰ ਮਾਡਲ ਬਣ ਸਕਦੇ ਹਨ। ਵਿਸ਼ਵੀਕਰਨ ਦੇ ਇਸ ਦੌਰ ਵਿਚ ਜਦੋਂ ਬਾਕੀ ਦੇ ਭਾਈਚਾਰਿਆਂ ਦੀ ਪਹਿਚਾਣ ਦੇ ਖਤਮ ਹੋਣ ਦੇ ਖਦਸ਼ੇ ਪੈਦਾ ਹੋ ਰਹੇ ਹਨ, ਪਰ ਨਾਮਧਾਰੀ ਭਾਈਚਾਰੇ ਦੇ ਦਰਪੇਸ਼ ਅਜੇਹਾ ਕੋਈ ਖਤਰਾ ਨਹੀਂ ਹੈ। ਕਾਰਨ? ਇਸ ਭਾਈਚਾਰੇ ਦਾ ਇਹਨਾਂ ਖਤਰਿਆਂ ਪ੍ਰਤੀ ਵਧੇਰੇ ਸੁਚੇਤ ਹੋਣਾ ਮੰਨਿਆ ਜਾ ਸਕਦਾ ਹੈ। ਵੇਖਣਾ ਇਹ ਹੈ ਕਿ ਆਪਣੀ ਇਸ ਵੱਖਰੀ ਪਹਿਚਾਣ ਨੂੰ ਬਣਾਏ ਰੱਖਦਿਆਂ ਹੋਇਆਂ ਇਹ ਭਾਈਚਾਰਾ - ਕਿਵੇਂ ਨਵੇਂ ਵਿਕਸਤ ਹੋ ਰਹੇ ਗਿਆਨ-ਵਿਗਿਆਨ ਨਾਲ ਜੁੜਦਾ ਹੈ ? ਨਾਮਧਾਰੀ ਸਤਿਗੁਰੂ ਬਾਬਾ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਤੋਂ ਪ੍ਰੇਰਨਾ ਗ੍ਰਹਿਣ ਕਰਦਾ ਹੋਇਆ ਇਹ ਭਾਈਚਾਰਾ ਕਿਵੇਂ ਸਿੱਖ ਧਰਮ ਦੀ ਮੁੱਖ-ਧਾਰਾ ਦਾ ਅਟੁੱਟ ਅੰਗ ਬਣਕੇ ਜੁੜਿਆ ਰਹਿ ਸਕਦਾ ਹੈ ? ਕੰਪਿਊਟਰ ਤੇ ਸੂਚਨਾ ਤਕਨਾਲੋਜੀ ਦੇ ਇਸ ਯੁੱਗ ਦੀਆਂ ਚੁਣੌਤੀਆਂ ਨੂੰ ਭਵਿੱਖ ਵਿਚ ਇਹ ਭਾਈਚਾਰਾ ਕਿਵੇਂ ਲੈਂਦਾ ਹੈ ? ਇਹ ਕੁੱਝ ਅਹਿਮ ਪ੍ਰਸ਼ਨ ਹਨ, ਜਿਨ੍ਹਾਂ ਨੂੰ ਗੰਭੀਰਤਾ ਨਾਲ ਵਿਚਾਰਨਾ ਬਣਦਾ ਹੈ।

– ਦਵਿੰਦਰ ਸਿੰਘ ਗਿੱਲ (ਜੀਆ ਨੱਥਾ)

# ਸੰਤ ਖਾਲਸਾ ਦੀ ਸਾਜਨਾ

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਛੇਤੀ ਹੀ ਬਾਅਦ ਵਿੱਚ ਪੰਜਾਬ ਦਾ ਖਾਲਸਾ ਰਾਜ ਅੰਗਰੇਜ਼ ਦੀ ਝੋਲੀ ਵਿੱਚ ਪੈ ਗਿਆ। ਆਜ਼ਾਦ ਪੰਜਾਬੀ ਅੰਗਰੇਜ਼ ਦੀਆਂ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜੇ ਗਏ ਅਤੇ ਪੰਜਾਬ 'ਭੇਡਾਂ ਦਾ ਵਾੜਾ' ਬਣਕੇ ਰਹਿ ਗਿਆ। ਪੰਜਾਬੀਆਂ ਦੀ ਅਣਖ ਮਿਟ ਗਈ ਅਤੇ ਸਿੱਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪੈਦਾ ਕੀਤੀ ਮਰਦਾਨਗੀ ਵਾਲੀ ਸਪਿਰਟ ਨੂੰ ਭੁੱਲ ਗਏ ਅਤੇ 'ਸਰ', 'ਰਾਏ ਬਹਾਦਰ' ਅਤੇ 'ਜ਼ੈਲਦਾਰ' ਦੇ ਖ਼ਿਤਾਬ ਪ੍ਰਾਪਤ ਕਰਨ ਵਿੱਚ ਖੁਸ਼ੀ ਮਹਿਸੂਸ ਕਰਨ ਲੱਗੇ।

ਸਿੱਖ ਘਰਾਣਿਆਂ ਵਿੱਚ ਮੁੜ ਸਤੀ ਪ੍ਰਥਾ, ਬਾਲ ਵਿਆਹ, ਕੁੜੀ ਮਾਰਨੀ ਆਦਿਕ ਭੈੜੀਆਂ ਪ੍ਰਥਾ ਚਾਲੂ ਹੋ ਗਈਆਂ ਅਤੇ ਜਿਨ੍ਹਾਂ ਕਰਕੇ ਸਿੱਖੀ ਦਾ ਨਾਮੋ ਨਿਸ਼ਾਨ ਖਤਮ ਹੋ ਗਿਆ। ਹੁੱਕਾ ਪੀਣਾ, ਸ਼ਰਾਬ ਤੇ ਹੋਰ ਨਸ਼ਿਆਂ ਦਾ ਸੇਵਨ ਕਰਨਾ ਅਤੇ ਕਈ ਵਿਆਹ ਕਰਵਾਉਣੇ ਆਦਿ ਸਿੱਖ ਘਰਾਣਿਆਂ ਵਿੱਚ ਪ੍ਰਚਲਤ ਹੋ ਗਏ। ਸਿੱਖ, ਭਾਈ ਤਾਰੂ ਸਿੰਘ ਦੀ ਸ਼ਹਾਦਤ ਅਤੇ ਭਾਈ ਤਾਰਾ ਸਿੰਘ ਆਦਿਕ ਸਿੰਘਾਂ ਦੇ ਬਹਾਦਰੀ ਭਰਪੂਰ ਕਾਰਨਾਮੇ ਵਿਸਾਰ ਬੈਠੇ। ਸਤਿਗੁਰੂ ਰਾਮ ਸਿੰਘ ਜੀ ਸਿੱਖਾਂ ਦੀ ਨਿੱਘਰ ਚੁੱਕੀ ਹਾਲਤ ਨੂੰ ਵੇਖਕੇ ਡੂੰਘੀ ਸੋਚ ਵਿੱਚ ਪੈ ਜਾਂਦੇ ਅਤੇ ਫਿਰ ਅਖੀਰ ਇਸਦਾ ਹੱਲ ਲੱਭ ਹੀ ਲਿਆ। 1857 ਈ. ਦੀ ਇਤਿਹਾਸਕ ਵਿਸਾਖੀ ਦੇ ਦਿਹਾੜੇ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਇੱਕਠ ਕੀਤਾ ਅਤੇ ਉਸ ਇੱਕਠ ਵਿੱਚ ਆਪ ਜੀ ਦੀ ਪਾਰਖੂ ਅੱਖ ਨੇ ਪੰਜ ਸਿੰਘਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਅਤੇ ਸੰਤ ਖਾਲਸਾ ਦੀ ਸਾਜਨਾ ਕੀਤੀ। ਉਨ੍ਹਾਂ ਪੰਜਾਂ ਸਿੰਘਾਂ ਦੇ ਨਾਮ ਇਸ ਪ੍ਰਕਾਰ ਹਨ :

1. ਭਾਈ ਕਾਹਨ ਸਿੰਘ ਜੀ ਨਿਹੰਗ, ਪਿੰਡ ਚੱਕ, ਰਿਆਸਤ ਮਲੇਰ ਕੋਟਲਾ।
2. ਭਾਈ ਲਾਭ ਸਿੰਘ ਰਾਗੀ ਅੰਮ੍ਰਿਤਸਰ।
3. ਭਾਈ ਨੈਣਾ ਸਿੰਘ ਪਿੰਡ ਵਰਿਆਂਹ ਜਿਲਾ ਅੰਮ੍ਰਿਤਸਰ।
4. ਭਾਈ ਆਤਮਾ ਸਿੰਘ ਪਿੰਡ ਆਹਲੋ ਮੁਹਾਰ, ਜਿਲਾ ਸਿਆਲਕੋਟ।
5. ਭਾਈ ਸੁਧ ਸਿੰਘ ਪਿੰਡ ਦੁਰਗਾਪੁਰ, ਜਿਲਾ ਜਲੰਧਰ।

ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਈ ਨੂੰ ਭੈੜੀਆਂ ਕੁਰੀਤੀਆਂ ਤੋਂ ਵਰਜਤ ਕੀਤਾ ਅਤੇ ਅੰਗਰੇਜ਼ ਹਕੂਮਤ ਦੀ ਪੰਜਾਬ ਤੇ ਵੱਧ ਰਹੀ ਪਕੜ ਤੋਂ ਸੁਚੇਤ ਕੀਤਾ। ਆਪ ਜੀ ਨੇ ਪੰਜਾਬੀਆਂ ਦੀ ਅਣਖ ਨੂੰ ਟੁੰਬਿਆ ਅਤੇ ਬਾਣੀ ਸਿਮਰਨ ਦਾ ਪ੍ਰਵਾਹ ਚਲਾ ਕੇ ਕਲਜੁਗ ਵਿੱਚ ਸਤਿਜੁਗ ਵਰਤਾ ਦਿੱਤਾ। ਭਾਈ ਰਾਇ ਸਿੰਘ ਨੂੰ ਅਬਚਲ ਨਗਰ ਹਜ਼ੂਰ ਸਾਹਿਬ ਭੇਜ ਕੇ ਉਥੋਂ ਦੀ ਰਹਿਤ ਮਰਿਆਦਾ ਦੀ ਰੀਤ ਮੰਗਵਾਈ ਅਤੇ ਫਿਰ ਉਸ ਮਰਿਆਦਾ ਦੇ ਆਧਾਰ ਤੇ ਲੋਕਾਈ ਵਿੱਚ ਸਿੱਖ ਰਹਿਤ ਮਰਿਆਦਾ ਦਾ ਪ੍ਰਚਾਰ ਕੀਤਾ ਅਤੇ ਸਮੁੱਚੀ ਲੋਕਾਈ ਨੂੰ ਰਹਿਤ ਮਰਿਆਦਾ ਦੇ ਹੁਕਮਨਾਮੇ ਸਾਦਰ ਕੀਤੇ ਜੋ ਇਸ ਪ੍ਰਕਾਰ ਸਨ :

ਰਹਿਤਨਾਮਾ ਪਾਤਸ਼ਾਹੀ 12

ੴ ਸਤਿਗੁਰ ਪ੍ਰਸਾਦਿ॥

ਲਿਖਤੁਮ ਰਾਮ ਸਿੰਘ ਹੋਰ ਸੰਬੂਹ ਖਾਲਸਾ ਜੀ ਭੈਣੀ ਦਾ ਸੰਬੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰ ਰਹਿਤਨਾਮਾ ਸੰਬੂਹ ਸੰਗਤ ਕੇ ਵਾਸਤੇ ਲਿਖਿਆ ਭੈਣੀ ਤੇ॥

ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ, ਦੋ ਵਾਰੀ ਗੜਵਾ ਮਾਂਜਣਾ, ਮਦਾਨ ਬਸਤ੍ਰ ਲਾਹਿਕੇ ਜਾਵਣਾ, ਦਾਤਨ ਕਰਨੀ ਫੇਰ ਅਸ਼ਨਾਨ ਕਰਨਾ, ਬਾਣੀ ਪੜਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ, ਸਰਬ ਮਾਈ ਬੀਬੀ ਸਰਬ ਬੁਢੇ ਬਾਲੇ ਨੇ ਜਪ ਜਾਪ ਦੁਹਾਂ ਦੇ ਹਜਾਰੇ ਸ਼ਬਦ ਕੰਠ ਕਰਨੇ, ਰਹਿਰਾਸ, ਆਰਤੀ, ਸੋਹਲਾ ਏ ਤਨੀ ਬਾਣੀ ਕੰਠ ਕਰਨੀ ਜਰੂਰ ਤੇ ਇਸ਼ਨਾਨ ਕਰੇਥੋਂ ਬਿਨਾ ਪ੍ਰਸਾਦ ਨਹੀਂ ਛਕਣਾ, ਸ਼ੀਲ ਸੰਤੋਖ ਸਭ ਨੇ ਰਖਣਾ, ਭਜਨ ਅਠੇ ਪਹਿਰ ਕਰਨਾ ਗੁਰੂ ਸਚੇ ਦਾ, ਹੋਰ ਪਰਾਈ ਧੀ ਭੈਣ ਅਪਣੀ ਜਾਨਣੀ। ਪਰਾਇਆ ਹੱਕ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ। 'ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।' ਜ ਕੋਈ ਭਜਨ ਪੁਛਕੇ ਨਹੀਂ ਕਰੂਗਾ ਉਸਦਾ ਮੂੰਹ ਦੂਹੀ ਜਹਾਨੀ ਕਾਲਾ ਹੋਊਗਾ। ਹੋਰ ਕਿਸੇ ਦਾ ਬੋਲ ਕਬੋਲ ਸਹਿ ਜਾਣਾ ਸਭ ਦਾ ਜੋ ਕੋਈ ਮਾਰੇ ਕੁਛ ਤਾਂ ਭੀ ਖਿਮਾ ਕਰਨੀ, ਤੁਸਾਂ ਦਾ ਰੱਛਕ ਗੁਰੂ ਹੈ। ਹਰ ਬਖਤ ਤੁਸੀਂ ਬਹੁਤ ਅਪਣੀ ਭਲਾਈ ਛਪਾਉਣ ਦੀ ਕਰਨੀ, ਹਰ ਬਖਤ ਦਾਨ ਲਾਉਣਾ, ਹਰ ਦਿਨ ਕੀਰਤਨ ਸ਼ਬਦੁ ਕਰਨਾ, ਜੇਕਰ ਜਗ ਕਰਨਾ ਹੋਵੇ ਚੌਕੇ ਬਿਚ ਚਰਨ ਧੋਇ ਬੜਨਾ। ਅਰ ਹੋਮ ਦੀ ਜਗਾ ਲਕੜੀ ਹੋਮ ਵਿੱਚ ਪਲਾਸ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ ਫੂਕ ਨਹੀਂ ਮਾਰਨੀ ਹੋਮ ਦੀ ਅੱਗ ਨੂੰ ਪਖੀ ਨਾਲ ਝਲਨਾ। ਪੰਜ ਆਦਮੀ ਹੋਮ ਵਿੱਚ ਪੋਥੀਆਂ ਉਤੇ ਬਾਣੀ ਪੜ੍ਹਨ। ਚਉਪੀ ਜਪ ਜਾਪ ਚੰਡੀ ਦੀ ਵਾਰ ਉਗ੍ਰਦੰਤੀ ਚੰਡੀ ਚਰਿਤ੍ਰ ਅਕਾਲ ਉਸਤਤ ਛੇਵਾਂ ਆਦਮੀ ਆਹੂਤੀ ਪਾਵੇ ਸਤਵਾਂ ਮਗਰੋਂ ਜਲ ਦਾ ਛਿੱਟਾ ਦੇਵੇ ਥੋੜਾ ਥੋੜਾ ਜ ਕੋਈ ਮੰਦਾ ਕਰਮ ਕਰੇ ਜਾਰੀ ਚੋਰੀ ਕਾ ਕਿਸੇ ਥਾਂ ਦੀਵਾਨ ਵਿੱਚ ਨਹੀਂ ਬੜਨ ਦੇਣਾ। ਜੇਕਰ ਜੋਰਾਵਰ ਹੋਵੇ ਤਾਂ ਸਭਨਾ ਨੇ ਇਹ ਅਰਦਾਸ ਕਰਨੀ ਜੀ ਏਹੁ ਆਦਮੀ ਏਥੇ ਆਉਣ ਜੋਗਾ ਹੀ ਨਾ ਰਹੇ। ਹੋਰ ਜੀ ਮੇਰੀ ਮਤ ਥੋੜੀ ਹੈ। ਤੁਸੀਂ ਆਪ ਜੀ ਸਭ ਕੁਝ ਸਮਝ ਲੈਣਾ। ਹੋਰ ਜੀ ਸਭ ਨੇ ਹਥ ਜੋੜਨੇ ਪਰਮੇਸ਼ਰ ਅਗੇ। ਜੋ ਹੇ ਮਹਾਰਾਜ ! ਸਾਡਾ ਧਰਮ ਬਣਿਆ ਰਹੇ ਜੀ। ਹੋਰ ਕੱਛਾਂ ਰਖਣੀਆਂ ਪਉਚਾ ਪਾਇਕੇ ਲਾਹੁਣਾ ਹੋਰ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀਂ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ ਬਟਾ ਨਹੀਂ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ। ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾ ਦੇਣ ਜੋ ਪੰਦਰਾਂ ਸੋਲਾਂ ਬਰਸ ਤੋਂ ਘਟ ਕੋਈ ਨਾ ਕੁੜੀ ਵਿਆਹੇ। ਦਾਰੂ ਮਾਸ ਨਹੀਂ ਖਾਣਾ ਪੀਣਾ। ਖੌਫ ਰਖਣਾ ਗੁਰੂ ਦਾ ਹਰਦਮ।''

ਸਤਿਗੁਰੂ ਜੀ ਦੇ ਬਚਨਾਂ ਨੇ ਲੋਕਾਈ ਤੇ ਉਸਾਰੂ ਅਸਰ ਕੀਤਾ ਅਤੇ ਸਿੱਖਾਂ ਨੇ ਫੋਕੇ ਤੇ ਝੂਠੇ ਰੀਤੀ ਰਿਵਾਜਾਂ ਨੂੰ ਛੱਡ ਦਿੱਤਾ। ਨਸ਼ਿਆਂ ਤੋਂ ਮੁਕਤ ਹੋ ਗਏ ਅਤੇ ਸਤਿਗੁਰੂ ਜੀ ਦੇ ਬਚਨਾਂ ਸਦਕਾ ਅਨੇਕਾਂ ਮੋਨਿਆਂ ਨੇ ਕੇਸ ਰੱਖ ਲਏ ਅਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਇਸ ਬਾਰੇ ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿੱਚ ਲਿਖਦੇ ਹਨ :

ਪਾਇ ਇਹ ਹੁਕਮ ਪ੍ਰਮੇਸ ਕਾ ਵਿਸ਼ੇਸ਼ ਫਿਰ,
ਰਾਮ ਮ੍ਰਿਗੇਸ਼ ਉਪਦੇਸ਼ ਦੈਨ ਲਾਗਯੋ।
ਫੈਲਯੋ ਯਸ਼ ਭਾਰੀ ਸਿਖ ਥੀਏ ਤਾਂਹ ਕੋ ਅਪਾਰੀ,
ਸਿੰਘ ਪੰਥ ਬ੍ਰਿਧਾਨੋਂ ਨਾਮ ਰਸ ਪਾਗਯੋ।
ਹੁਕੇ ਛਡਵਾਏ ਰਖਵਾਏ ਕੇਸ ਮੋਨਯੋ ਕੇ,
ਸੁਧਾ ਛਕ ਥਾਏ ਸਿੰਘ ਭਾਗ ਜਿਨੇ ਜਾਗਯੋ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠਗੀ ਤਜ ਥੀਏ ਸੰਤ ਸਤਿਜੁਗ ਆਗਯੋ।

ਚੜ੍ਹਦੇ ਸੂਰਜ ਦੀ ਤਰ੍ਹਾਂ ਸਤਿਗੁਰੂ ਜੀ ਦਾ ਪ੍ਰਤਾਪ ਪੰਜਾਬ ਦੀ ਧਰਤੀ ਤੇ ਫੈਲਣ ਲੱਗਾ। ਉਨ੍ਹਾਂ ਦੇ ਪ੍ਰਵਚਨਾਂ ਨਾਲ ਲੋਕਾਈ ਨੂੰ ਰਾਹਤ ਮਹਿਸੂਸ ਹੋਈ। ਆਪ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਪੰਜ ਕਕਾਰ ਦੀ ਰਹਿਤ ਸਿੱਖ ਸਮਾਜ ਵਿੱਚ ਜ਼ਰੂਰੀ ਕਰ ਦਿੱਤੀ। ਉਸ ਸਮੇਂ ਅੰਗਰੇਜ਼ ਸਰਕਾਰ ਵਲੋਂ ਸਿੰਘਾਂ ਨੂੰ ਕ੍ਰਿਪਾਨ ਰੱਖਣ ਤੇ ਪਾਬੰਦੀ ਆਇਦ ਕੀਤੀ ਹੋਈ ਸੀ। ਆਪ ਜੀ ਨੇ ਨਾਮਧਾਰੀ ਸਿੱਖਾਂ ਨੂੰ ਪੰਥ ਵਿੱਚ ਡਾਂਗਾਂ, ਸੋਟੇ ਤੇ ਸਫ਼ਾ ਜਗ ਰੱਖਣ ਦੀ ਪ੍ਰੇਰਨਾ ਦਿੱਤੀ। ਇਥ ਹੀ ਬੱਸ ਨਹੀਂ ਇਸਤਰੀ ਨੂੰ ਸਮਾਜ ਵਿੱਚ ਪੁਰਸ਼ ਦੇ ਬਰਾਬਰ ਦਰਜਾ ਦਿੱਤਾ ਅਤੇ ਉਨ੍ਹਾਂ ਨੂੰ ਵੀ ਖੰਡੇ ਦਾ ਅੰਮ੍ਰਿਤ ਛਕਾਉਣਾ ਸ਼ੁਰੂ ਕੀਤਾ। ਨਾਮਧਾਰੀ ਸਿਖ ਗਤਕਾ, ਹੱਥ ਪਲੱਥ ਤੇ ਘੁੜ ਸਵਾਰੀ ਵਿੱਚ ਮੁਹਾਰਤ ਹਾਸਲ ਕਰਨ ਲੱਗੇ। ਗੁਰੂ ਦਸ਼ਮੇਸ਼ ਜੀ ਦੇ ਅਨੰਦਪੁਰ ਸਾਹਿਬ ਵਾਲੇ ਰੰਗ ਸ੍ਰੀ ਭੈਣੀ ਸਾਹਿਬ ਵਿੱਚ ਬੱਝਣ ਲੱਗੇ। ਨਾਮਧਾਰੀ ਸਿਖ ਢੋਲਕ, ਛੈਣੇ ਅਤੇ ਖੜਤਾਲਾਂ ਨਾਲ ਕੀਰਤਨ ਕਰਨ ਲੱਗੇ। ਇਸ ਕੀਰਤਨ ਦਾ ਅਜਿਹਾ ਪ੍ਰਭਾਵ ਪੈਂਦਾ ਕਿ ਕਈ ਨਾਮਧਾਰੀ ਮਸਤਾਨੇ ਹੋ ਜਾਂਦੇ। ਉਨ੍ਹਾਂ ਦੇ ਕੇਸ ਖੁਲ੍ਹ ਜਾਂਦੇ ਅਤੇ ਪੱਗਾਂ ਡਿੱਗ ਪੈਂਦੀਆਂ। ਉਹ ਨਾਮ ਦੇ ਮਤਵਾਲੇ ਨਾਮ ਦੇ ਰਸ ਵਿੱਚ ਖੀਵੇ ਹੋ ਹੋ ਜਾਂਦੇ।

ਦਿਨੋਂ ਦਿਨ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਸਿੱਧਤਾ ਚਹੁੰ ਕੂੰਟਾਂ ਵਿੱਚ ਫੈਲਣ ਲੱਗੀ। ਉਨ੍ਹਾਂ ਦੀ ਸ਼ੋਭਾ ਸੁਣਕੇ ਦੂਰ ਦੁਰਾਡੇ ਤੋਂ ਦੂਜੇ ਫਿਰਕਿਆਂ ਦੇ ਸਾਧੂ ਸੰਤ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਂਦੇ ਅਤੇ ਬਚਨ ਬਿਲਾਸ ਕਰਦੇ ਅਤੇ ਫਿਰ ਸਤਿਗੁਰੂ ਜੀ ਦੇ ਦੱਸੇ ਮਾਰਗ ਤੋਂ ਪ੍ਰਭਾਵਤ ਹੋ ਕੇ ਨਾਮਧਾਰੀ ਸਿੰਘ ਸੱਜ ਜਾਂਦੇ। ਇਸੇ ਤਰ੍ਹਾਂ ਇੱਕ ਵਾਰ ਇੱਕ ਨਾਂਗੇ ਸਾਧੂਆਂ ਦਾ ਟੋਲਾ ਆਪ ਜੀ ਦੇ ਦਰਸ਼ਨ ਕਰਨ ਆ ਗਿਆ। ਆਪ ਜੀ ਨੇ ਉਸ ਟੋਲੇ ਦੀ ਖੂਬ ਟਹਿਲ ਸੇਵਾ ਕੀਤੀ ਅਤੇ ਉਸ ਟੋਲੇ ਦੇ ਆਗੂ ਨਾਲ ਕਈ ਦਿਨ ਬਹਿਸ ਮੁਬਹਿਸਾ ਕਰਦੇ ਰਹੇ। ਉਹ ਸਾਧੂ ਸਤਿਗੁਰੂ ਜੀ ਦੀ ਸਖਸ਼ੀਅਤ ਤੋਂ ਅਤਿ ਪ੍ਰਭਾਵਤ ਹੋਇਆ ਅਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਨਾਮਧਾਰੀ ਸਿੰਘ ਸੱਜ ਗਿਆ। ਅੰਮ੍ਰਿਤ ਪਾਨ ਕਰਨ ਤੋਂ ਬਾਅਦ ਉਸ ਸਾਧੂ ਦਾ ਨਾਮ ਸਾਹਿਬ ਸਿੰਘ ਦੇ ਨਾਮ ਨਾਲ ਪ੍ਰਸਿੱਧ ਹੋਇਆ। ਜਿਨ੍ਹਾਂ ਨੂੰ ਬਾਅਦ ਵਿੱਚ ਧਰਮ ਪ੍ਰਚਾਰ ਲਈ ਸੂਬਾ ਥਾਪਿਆ ਗਿਆ। ਉਨ੍ਹਾਂ ਦੇ ਅੰਮ੍ਰਿਤ ਪਾਨ ਕਰਨ ਤੋਂ ਬਾਅਦ ਬਾਕੀ ਨਾਂਗੇ ਸਾਧੂਆਂ ਦਾ ਟੋਲਾ ਵੀ ਨਾਮਧਾਰੀ ਸਿੰਘ ਸੱਜ ਗਿਆ।

ਸੂਬਾ ਸਾਹਿਬ ਸਿੰਘ ਪਿੰਡ ਬੰਗਾਲੀਪੁਰ ਜਿਲਾ ਅੰਮ੍ਰਿਤਸਰ ਦਾ ਵਸਨੀਕ ਸੀ। ਨਾਮਧਾਰੀ ਸਮਾਜ ਵਿੱਚ ਆਉਣ ਤੋਂ ਬਾਅਦ ਉਨ੍ਹਾਂ ਨ ਬਹੁਤ ਨਾਮਨਾ ਖੱਟਿਆ। ਆਪ ਜੀ ਸਤਿਗੁਰਾਂ ਦੇ ਇਤਬਾਰੀ ਸਿੰਘਾਂ ਵਿਚੋਂ ਸਨ। ਆਪ ਜੀ ਨੇ ਮਾਝੇ ਦੇ ਇਲਾਕੇ ਵਿੱਚ ਨਾਮਧਾਰੀ ਪੰਥ ਦਾ ਬਹੁਤ ਪ੍ਰਚਾਰ ਕੀਤਾ। ਨਾਮਧਾਰੀ ਡਾਕ ਪ੍ਰਬੰਧ ਦਾ ਪ੍ਰਬੰਧਕ ਆਪ ਜੀ ਨੂੰ ਥਾਪਿਆ ਗਿਆ, ਜਿਸ ਨੂੰ ਆਪ ਨੇ ਬੜੀ ਚਤੁਰਤਾ ਨਾਲ ਨਿਭਾਇਆ। ਬਾਅਦ ਵਿੱਚ ਆਪ ਜੀ ਨੂੰ ਨਿਪਾਲ ਮਿਸ਼ਨ ਲਈ ਵੀ ਸਤਿਗੁਰਾਂ ਨੇ ਨਿਪਾਲ ਭੇਜਿਆ ਸੀ। ਸਰਕਾਰੀ ਕਾਗਜ਼ਾਂ ਵਿੱਚ ਆਪ ਜੀ ਨੂੰ ਬਹੁਤ ਖਤਰਨਾਕ ਆਦਮੀ ਲਿਖਿਆ ਹੈ।

ਸਤਿਗੁਰੂ ਜੀ ਨੇ ਧਰਮ ਪ੍ਰਚਾਰ ਨੂੰ ਪ੍ਰਚੰਡ ਕਰਨ ਲਈ ਸ੍ਰੀ ਭੈਣੀ ਸਾਹਿਬ ਵਿਖੇ ਛੇ ਮੈਂਬਰਾਂ ਦੀ ਇੱਕ ਕਮੇਟੀ ਤਿਆਰ ਕੀਤੀ। ਜਿਸਨੂੰ ਕਮਵਾਰ ਇਲਾਕਿਆਂ ਦੀ ਜਿੰਮੇਵਾਰੀ ਸੰਭਾਲੀ ਗਈ :

1. ਬਾਬਾ ਜਵਾਹਰ ਸਿੰਘ – ਤਖਤਪੁਰਾ ਤੇ ਮੁਕਤਸਰ
2. ਬਾਬਾ ਕਾਹਨ ਸਿੰਘ ਨਿਹੰਗ – ਨਾਭਾ, ਪਟਿਆਲਾ ਤੇ ਸੰਗਰੂਰ
3. ਬਾਬ ਲੱਖਾ ਸਿੰਘ – ਦੁਆਬਾ
4. ਬਾਬਾ ਬ੍ਰਹਮ ਸਿੰਘ – ਬਿਆਸੋਂ ਪਾਰ ਮਾਝਾ ਤੇ ਹੋਰ ਇਲਾਕਾ
5. ਬਾਬਾ ਸਾਹਿਬ ਸਿੰਘ
6. ਬਾਬਾ ਸੁੱਧ ਸਿੰਘ – ਮੇਨ ਦੁਆਬਾ

ਇਸ ਪ੍ਰਚਾਰ ਕਮੇਟੀ ਦੇ ਮੁਖੀਏ ਸਮੁੱਚੇ ਧਰਮ ਪ੍ਰਚਾਰ ਦੀ ਨਿਗਰਾਨੀ ਕਰਦੇ ਰਹੇ ਅਤੇ ਸਮੇਂ ਸਮੇਂ ਸ੍ਰੀ ਭੈਣੀ ਸਾਹਿਬ ਆਉਂਦੇ ਅਤੇ ਧਰਮ ਪ੍ਰਚਾਰ ਦੀਆਂ ਸਰਗਰਮੀਆਂ ਦੀਆਂ ਰਿਪੋਰਟਾਂ ਦਿੰਦੇ ਰਹਿੰਦੇ। ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸਾ ਲਹਿਰ ਨੂੰ ਹੋਰ ਪ੍ਰਚੰਡ ਕਰਨ ਲਈ ਪੰਥਕ ਤੌਰ ਤੇ ਰਾਗੀ ਅਤੇ ਕੀਰਤਨੀਏ ਜਥੇ ਤਿਆਰ ਕਰਨ ਦੀ ਸੋਚੀ ਜੋ ਸਮੁੱਚੀ ਗੁਰਬਾਣੀ ਨੂੰ ਗਾਇਨ ਕਰਨ ਦੀ ਮੁਹਾਰਤ ਰੱਖਦੇ ਹੋਣ। ਸਭ ਤੋਂ ਪਹਿਲਾਂ ਸਤਿਗੁਰੂ ਜੀ ਦੀ ਨਜ਼ਰ ਪਿੰਡ ਧਲੇਤੇ ਜਿਲਾ ਜਲੰਧਰ ਦੇ ਇੱਕ ਮਰਾਸੀ ਗਵੱਈਏ ਦਿੱਤੂ ਤੇ ਪਈ ਤੇ ਉਸਨੂੰ ਅੰਮ੍ਰਿਤਸਰ ਵਿਖੇ ਰਬਾਬੀਆਂ ਤਂ ਕੀਰਤਨ ਕਰਨ ਦੀ ਜਾਚ ਸਿੱਖਣ ਦੀ ਪ੍ਰੇਰਨਾ ਦਿੱਤੀ। ਇਸ ਪ੍ਰਕਾਰ ਹੋਰ ਵੀ ਅਨੇਕਾਂ ਜਥੇ ਕਾਇਮ ਕੀਤੇ ਅਤੇ ਉਨ੍ਹਾਂ ਵਿੱਚ ਇਲਾਕਿਆਂ ਦੀ ਵੰਡ ਕੀਤੀ ਜੋ ਆਪਣੇ ਮਿੱਥੇ ਇਲਾਕੇ ਵਿੱਚ ਗੁਰਮਤ ਦਾ ਪ੍ਰਚਾਰ ਕਰਦੇ :

1. ਰਾਗੀ ਜਥਾ ਭਾਈ ਦਿੱਤੂ ਤੇ ਭਾਈ ਫਕੀਰੀਆ – ਜਿਲਾ ਸਿਆਲਕੋਟ।
2. ਰਾਗੀ ਜਥਾ ਭਾਈ ਤਾਰਾ ਸਿੰਘ ਤੇ ਭਾਈ ਪਾਲੀ ਅਟਾਰੀ ਵਾਲੇ – ਮਾਝਾ।
3. ਰਾਗੀ ਜਥਾ ਭਾਈ ਪ੍ਰੇਮ ਸਿੰਘ ਕ੍ਰਿਪਾਲ ਸਿੰਘ ਭਦੌੜ – ਮਾਲਵਾ।

# ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਮਨਾਈ

ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ ਵਿਖੇ ਭਾਵੇਂ ਹਰ ਐਤਵਾਰ ਅੰਮ੍ਰਿਤ ਵੇਲੇ ਤੋਂ ਆਸਾ ਜੀ ਦੀ ਵਾਰ ਦੇ ਕੀਰਤਨ ਉਪਰੰਤ ਹੋਰ ਵੀ ਸਤਿਗੁਰੂ ਜੱਸ ਗਾਇਆ ਸੁਣਿਆ ਜਾਂਦਾ ਹੈ ਪਰ 8 ਅਪ੍ਰੈਲ 07 ਦੇ ਇਸ ਐਤਵਾਰ ਦਾ ਸਾਰਾ ਕਾਰਜਕ੍ਰਮ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨੂੰ ਸਮਰਪਿਤ ਸੀ। ਮਾਸਟਰ ਨਿਹਾਲ ਸਿੰਘ ਜੀ ਨਾਮਧਾਰੀ ਦਰਬਾਰ ਦੇ ਜਿੱਥੇ ਪ੍ਰਧਾਨ ਰਹੇ ਹਨ ਉਥੇ ਉਘੇ ਲੇਖਕ ਅਤੇ ਪ੍ਰਚਾਰਕ ਵਜੋਂ ਵੀ ਆਪਦਾ ਅਹਿਮ ਸਥਾਨ ਸੀ। ਮਾਸਟਰ ਜੀ ਦੇ ਸਪੁੱਤਰ ਸੰਤ ਮਨਮੋਹਨ ਸਿੰਘ - ਸੰਤ ਚਰਨਜੀਤ ਸਿੰਘ ਪ੍ਰਵਾਰ ਹਰ ਸਾਲ ਮਾਸਟਰ ਜੀ ਦੀ ਯਾਦ ਨੂੰ ਏਸੇ ਤਰ੍ਹਾਂ ਮਨਾਉਂਦੇ ਹਨ। ਜਿਸ ਵਿੱਚ ਯਾਦ ਸਤੰਭ ਵਜੋਂ ਮਾਸਟਰ ਜੀ ਦੇ ਨਾਮ 'ਤੇ ਕਿਸੇ ਵਿਅਕਤੀ ਵਿਸ਼ੇਸ਼ ਨੂੰ ਇਨਾਮ ਦੇ ਕੇ ਸਨਮਾਨਤ ਵੀ ਕੀਤਾ ਜਾਂਦਾ ਹੈ। ਇਸ ਵਾਰ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ ਦੀ ਸਕੱਤਰ ਬੀਬੀ ਨਰਿੰਦਰ ਕੌਰ ਨੂੰ ਇਸ ਐਵਾਰਡ ਨਾਲ ਸਨਮਾਨਿਆ ਗਿਆ ਜਿਹੜਾ ਦਿੱਲੀ ਦੇ ਸੂਬਾ ਸੁਖਦੇਵ ਸਿੰਘ ਜੀ ਦੇ ਹੱਥੀਂ ਦਿਵਾਇਆ ਗਿਆ। ਬੀਬੀ ਨਰਿੰਦਰ ਕੌਰ ਨੇ ਸਨਮਾਨ ਪ੍ਰਤੀ ਪ੍ਰਤੀਕ੍ਰਿਆ ਦਿੱਤੀ ਕਿ ਸਤਿਗੁਰੂ ਜੀ ਦੀ ਕ੍ਰਿਪਾ ਤੋਂ ਇਲਾਵਾ ਇਸ ਸਨਮਾਨ ਦਾ ਸਿਹਰਾ ਸ਼ਹੀਦ ਬਿਸ਼ਨ ਸਿੰਘ ਸਕੂਲ ਦੀ ਪ੍ਰਬੰਧਕ ਕਮੇਟੀ ਨੂੰ ਬੱਝਦਾ ਹੈ ਕਿਉਂ ਜੋ ਪ੍ਰਬੰਧਕ ਕਮੇਟੀ ਮੈਨੂੰ ਸਕੂਲ ਅਤੇ ਅਜਿਹੇ ਹੋਰ ਕੰਮਾਂ ਵਾਸਤੇ ਉਤਸਾਹਤ ਰੱਖਦੀ ਹੈ। ਪ੍ਰੋ. ਤਾਰਾ ਸਿੰਘ ਅਨਜਾਣ ਨੇ ਇਸ ਸਨਮਾਨ ਦੀ ਮਹੱਤਤਾ ਦੱਸਦਿਆਂ ਕਿਹਾ ਕਿ ਮਾਸਟਰ ਨਿਹਾਲ ਸਿੰਘ ਜੀ ਸਮਰਪਤ ਭਾਵਨਾ ਨਾਲ ਸੇਵਾ ਕਰਦੇ ਸਨ। ਬੀਬੀ ਨਰਿੰਦਰ ਕੌਰ ਨੂੰ ਵੀ ਆਪਣੇ ਪ੍ਰਵਾਰ ਚੋਂ ਸਮਰਪਤ ਭਾਵਨਾ ਮਿਲੀ ਹੈ।

ਆਸਾ ਜੀ ਦੀ ਵਾਰ ਉਪਰੰਤ ਸਤਿਗੁਰੂ ਜੀ ਦੇ ਵਰੋਸਾਏ ਪ੍ਰਸਿੱਧ ਰਾਗੀ ਬਲਜੀਤ ਸਿੰਘ ਅਤੇ ਉਸਦੇ ਭਰਾਤਾ ਗੁਰਮੀਤ ਸਿੰਘ ਨੇ ਗੁਰਬਾਣੀ ਦੇ ਦੋ ਸ਼ਬਦਾਂ ਨੂੰ ਸ਼ਾਸਤਰੀ ਸੰਗੀਤ ਵਿੱਚ ਸੰਗਤ ਸਨਮੁਖ ਪੇਸ਼ ਕੀਤਾ। ਪਹਿਲਾ ਸ਼ਬਦ 'ਗੁਣ ਗਾਵਾ ਨਿਤ ਤੇਰੇ...' ਰਾਗ ਬਿਹਾਗ ਵਿੱਚ ਸੀ ਅਤੇ ਦੂਸਰਾ 'ਹਰਿ ਕੇ ਨਾਮ ਕੇ ਬਿਆਪਾਰੀ...' ਰਾਗ ਭੈਰਵੀ ਵਿੱਚ ਗਾਇਨ ਕੀਤਾ। ਨਾਲ ਹੀ ਆਪ ਨੇ ਮਾਸਟਰ ਜੀ ਨੂੰ ਸ਼ਰਧਾਂਜਲੀ ਦਿੰਦਿਆਂ ਕਿਹਾ ਕਿ 'ਮਾਸਟਰ ਜੀ ਨੇ ਜਦੋਂ ਵੀ ਬਚਨ ਕਰਨਾ ਸਤਿਗੁਰਾਂ ਦਾ ਬਚਨ ਕਰਨਾ। ਇਸ ਤਰ੍ਹਾਂ ਦੇ ਬਚਨ ਕਰਨੇ ਕਿ ਸਭ ਸਤਿਗੁਰਾਂ ਦੇ ਬਣ ਜਾਣ।' ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਦੇ ਸ਼ਰਧਾਂਜਲੀ ਸ਼ਬਦ ਸਨ ਕਿ 'ਮਾਸਟਰ ਜੀ ਖੁਦ ਇੱਕ ਇਤਿਹਾਸ ਸਨ, ਖੁਦ ਪ੍ਰਚਾਰ ਵੀ ਸਨ। ਕੋਈ ਵੱਡਾ ਛੋਟਾ ਮਿਲਣਾ, ਉਸ ਨੂੰ ਪ੍ਰੇਰਨਾ ਦੇਣੀ ਤੁਸੀਂ ਸਤਿਗੁਰਾਂ ਵਾਲੇ ਬਣੋ - ਇਸ ਤਰ੍ਹਾਂ ਉਹ ਪ੍ਰਚਾਰਕ ਵੀ ਸਨ। ਇਸ ਤੋਂ ਇਲਾਵਾ ਉਨ੍ਹਾਂ 'ਚ 'ਮਰੋਂ ਤੋ ਹਰਿ ਕੇ ਦੁਆਰ' ਵਾਲੀ ਗੱਲ ਸੀ। ਸਤਿਗੁਰੂ ਅਤੇ ਸਿੱਖ ਦਾ ਰਿਸ਼ਤਾ ਸਤਿਬਚਨ 'ਚ ਚਲਦਾ ਹੈ, ਜਿਸਦੀ ਮਿਸਾਲ ਮਾਸਟਰ ਜੀ ਸਨ।

ਸ੍ਰੀ ਐਚ.ਐਸ. ਹੰਸਪਾਲ (ਪ੍ਰਧਾਨ ਨਾਮਧਾਰੀ ਦਰਬਾਰ ਅਤੇ ਸਾਬਕਾ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ) ਨੇ ਸ਼ਰਧਾਂਜਲੀ ਦਿੰਦਿਆਂ ਕਿਹਾ ਕਿ ਮਨਮੋਹਨ ਸਿੰਘ - ਚਰਨਜੀਤ ਸਿੰਘ ਨੂੰ ਵਧਾਈ ਹੈ ਕਿ ਉਹ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਮਨਾ ਰਹੇ ਹਨ। 15-20 ਸਾਲਾਂ ਬਾਅਦ ਜਦੋਂ ਇਹ ਦਿਨ ਮਨਾਇਆ ਜਾਵੇਗਾ ਤਾਂ ਉਦੋਂ ਇਸਦੀ ਮਹੱਤਤਾ ਹੋਰ ਵੱਧ ਜਾਵੇਗੀ ਕਿਉਂਕਿ ਸਾਡੇ ਨੌਜਵਾਨ ਉਸ ਤੋਂ ਜਾਣੂ ਹੋਣਗੇ ਕਿ ਕਿਹੋ ਜਿਹੀ ਸਖ਼ਸ਼ੀਅਤ ਹੋਏ ਸਨ ਮਾਸਟਰ ਨਿਹਾਲ ਸਿੰਘ ਜੀ। ਉਹ 100% ਸਤਿਗੁਰੂ ਜੀ ਨੂੰ ਸਮਰਪਤ ਸਨ। ਉਹ ਪੀੜ ਸਹਿਕੇ ਵੀ ਭਾਵਨਾ ਰੱਖਦੇ ਸਨ ਕਿ ਗੁਰੂ ਜੱਸ ਸਵਾਸ-ਸਵਾਸ ਲਿਖਦਾ ਰਹਾਂ।

ਮੇਲਾ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਨੂੰ ਸਮਰਪਤ ਕਰਦਿਆਂ ਅਰਦਾਸ ਉਪਰੰਤ ਪ੍ਰਵਾਰ ਵਲੋਂ ਆਪਣੇ ਹੱਥੀਂ ਨਿਮਰਤਾ ਅਤੇ ਸੇਵਾ-ਭਾਵਨਾ ਨਾਲ ਸੰਗਤ ਨੂੰ ਲੰਗਰ ਛਕਾਇਆ ਗਿਆ।

---

4. ਰਾਗੀ ਜਥਾ ਭਾਈ ਸੂਬਾ ਸਿੰਘ ਦੁਆਬਾ।

5. ਰਾਗੀ ਜਥਾ ਭਾਈ ਪਸ਼ੌਰਾ ਸਿੰਘ ਦੇ ਭਾਈ ਸੰਤ ਮਲੀਆਂ ਦੀ ਤਲਵੰਡੀ ਨੂੰ ਸਾਰੇ ਪੰਜਾਬ ਵਿੱਚ ਧਰਮ ਪ੍ਰਚਾਰ ਕਰਨ ਦਾ ਹੁਕਮ ਦਿੱਤਾ।

ਇਹਨਾਂ ਤੋਂ ਬਿਨਾ ਭਾਈ ਖਜਾਨ ਸਿੰਘ, ਰਤਨ ਸਿੰਘ, ਹਰਨਾਮ ਸਿੰਘ, ਸੁਜਾਨ ਸਿੰਘ, ਅਤਰ ਸਿੰਘ ਸ੍ਰੀ ਭੈਣੀ ਸਾਹਿਬ ਦੇ ਹਜ਼ੂਰੀ ਰਾਗੀਆਂ ਵਿਚੋਂ ਸਨ ਅਤੇ ਲੋੜ ਅਨੁਸਾਰ ਇਹਨਾਂ ਨੂੰ ਵੀ ਵੱਖ ਵੱਖ ਥਾਵਾਂ ਤੇ ਧਰਮ ਪ੍ਰਚਾਰ ਲਈ ਭੇਜਿਆ ਜਾਂਦਾ ਸੀ। ਸਤਿਗੁਰੂ ਜੀ ਵਲੋਂ ਸੰਗਤਾਂ ਨੂੰ ਹੁਕਮ ਸੀ ਕਿ ਪ੍ਰਚਾਰਕਾਂ ਨੂੰ ਪ੍ਰਸਾਦ ਪਾਣੀ ਤੇ ਹੋਰ ਖਰਚਿਆਂ ਤੋਂ ਇਲਾਵਾ ਇੱਕ ਰੁਪਯਾ ਰੋਜ਼ ਦਿੱਤਾ ਜਾਂਦਾ।

ਇਸ ਪ੍ਰਕਾਰ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸੇ ਦੀ ਸਾਜਨਾ ਕਰਕੇ ਲੋਕਾਈ ਦੀ ਕਾਇਆ ਕਲਪ ਕਰ ਦਿੱਤੀ। ਪੰਜਾਬੀਆਂ ਦੀ ਅਣਖ ਨੂੰ ਟੁੰਬਿਆ। ਸਤਿਗੁਰਾਂ ਦੀ ਰਹਿਨੁਮਾਈ ਹੇਠ ਗਊ ਗਰੀਬ ਦੀ ਸੁਣੀ ਗਈ। ਉਨ੍ਹਾਂ ਦੀ ਪ੍ਰੇਰਨਾ ਸਦਕਾ ਪੰਜਾਬੀਆਂ ਨ ਅੰਗਰੇਜ਼ਾਂ ਦੀ ਗੁਲਾਮੀ ਤੋਂ ਨਿਜ਼ਾਤ ਪਾਉਣ ਲਈ ਸਕੀਮਾਂ ਸੋਚਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਨਾ-ਮਿਲਵਰਤਨ ਅੰਦੋਲਨ ਸ਼ੁਰੂ ਕੀਤਾ। ਜਿਸ ਨੂੰ ਬਾਅਦ ਵਿੱਚ ਕਾਂਗਰਸ ਨੇ ਅਪਣਾਇਆ ਅਤੇ ਭਾਰਤ ਆਜ਼ਾਦ ਹੋਇਆ।

- ਸੰਤ ਮੰਗਲ ਸਿੰਘ ਲਾਇਲਪੁਰੀ

# ਇੱਕ ਇਨਕਲਾਬੀ ਜਥੇਬੰਦੀ

ਸਾਡਾ ਦੇਸ਼ ਤਿਓਹਾਰਾਂ ਦਾ ਦੇਸ਼ ਹੈ। ਇਹਨਾਂ ਤਿਓਹਾਰਾਂ ਤੇ ਆਮ ਸਾਧਾਰਨ ਲੋਕਾਂ ਦਾ ਕੁਦਰਤੀ ਇੱਕਠ ਹੋ ਜਾਂਦਾ ਹੈ। ਜਿੱਥੇ ਸਾਡੇ ਪੂਜਯ ਬਜੁਰਗ ਆਪਣੇ ਮਿਸ਼ਨ ਦਾ ਪ੍ਰਚਾਰ ਕਰਦੇ ਰਹੇ ਤੇ ਹੁਣ ਵੀ ਕਰ ਰਹੇ ਹਨ। ਪਿਛਲੇ ਸਮਿਆਂ ਵਿੱਚ ਪ੍ਰਚਾਰ ਦਾ ਸਭ ਤੋਂ ਵੱਡਾ ਮੁੱਖ ਸਾਧਨ ਇਹ ਤਿਓਹਾਰ ਹੀ ਹੋਇਆ ਕਰਦੇ ਸਨ।

ਅੱਜ ਪ੍ਰਚਾਰ ਦੇ ਹੋਰ ਵੀ ਕਈ ਅਮਲ ਆਮ ਵਰਤੇ ਜਾ ਰਹੇ ਹਨ, ਪਰ ਪੁਰਾਣਾ ਢੰਗ ਵੀ ਕਾਇਮ ਹੈ। ਜਿਨ੍ਹਾਂ ਲੋਕਾਂ ਤੇ ਕੌਮਾਂ ਦਾ ਸਬੰਧ ਇਹਨਾਂ ਤਿਓਹਾਰਾਂ ਨਾਲ ਜੁੜਿਆ ਹੋਇਆ ਹੈ, ਉਹ ਆਪਣੇ ਆਪਣੇ ਨੁਕਤੇ ਤੋਂ ਇਹ ਦਿਨ ਮਨਾਉਂਦੇ ਹਨ। ਇਹਨਾਂ ਪੁਰਬਾਂ ਉਤੇ ਅਖਬਾਰ ਆਪਣੇ ਨੰਬਰ ਕੱਢਦੇ, ਲੋਕ ਇੱਕਠੇ ਹੁੰਦੇ, ਆਪਣੇ ਬਜੁਰਗਾਂ ਨੂੰ ਪੂਜਦੇ ਤੇ ਉਨ੍ਹਾਂ ਦੇ ਗੀਤ ਗਾਉਂਦੇ ਹਨ।

ਵਿਸਾਖੀ ਸਾਡੇ ਭਾਰਤ ਦਾ ਮਹਾਨ ਪੁਰਬ ਹੈ, ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਜਥੇਬੰਦੀ ਦਾ ਮੁਢ ਏਸੇ ਪਵਿੱਤਰ ਦਿਹਾੜੇ ਬੱਧਾ ਸੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਵਿਸਾਖੀ ਦੇ ਦਿਨ ਹੀ ਨਾਮਧਾਰੀ ਪੰਥ ਦੀ ਰਚਨਾ ਕੀਤੀ ਸੀ।

ਇਹ ਕੁਦਰਤੀ ਗੱਲ ਹੈ ਕਿ ਉਚੇ ਸੁੱਚੇ ਤੇ ਸਾਇੰਟੀਫਿਕ ਅਸੂਲਾਂ ਵਾਲੀਆਂ ਕੌਮਾਂ ਵਿੱਚ ਵੀ ਸਮਾਂ ਪਾ ਕੇ ਕਈ ਕਮਜੋਰੀਆਂ ਆ ਜਾਂਦੀਆਂ ਹਨ, ਸੋ ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿੱਚ ਅਤਿ ਸਿਥਿਲਤਾ ਆ ਗਈ, ਗੁਰੂ ਕਾ ਖਾਲਸਾ, ਜਿਸਦਾ ਜਨਮ ਲੋਕ ਹਿੱਤ ਵਾਸਤੇ ਹੋਇਆ ਸੀ, ਆਪਸੀ ਫੁੱਟ ਕਰਕੇ ਆਪਣਿਆਂ ਦਾ ਹੀ ਵੈਰੀ ਬਣ ਗਿਆ। ਅੰਗਰੇਜ਼ ਵਲੋਂ ਦਿੱਤੀਆਂ ਸਰਦਾਰੀਆਂ ਤੇ ਜਾਗੀਰਾਂ ਨੂੰ ਪਾ ਕੇ ਆਪਣੇ ਅਸਲੀ ਰਾਹੋਂ ਭਟਕ ਗਿਆ। ਉਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸੇ ਦੀ ਮੰਦੀ ਦਸ਼ਾ ਵੇਖਕੇ ਬੜੀ ਸੋਚ ਵਿਚਾਰ ਪਿਛੋਂ 1857 ਦੀ ਵਿਸਾਖੀ ਨੂੰ ਨਵੇਂ ਸਿਰਿਓਂ ਅੰਮ੍ਰਿਤ ਛਕਾ ਕੇ ਨਾਮਧਾਰੀ ਪੰਥ ਦੀ ਰਚਨਾ ਕੀਤੀ।

ਸਤਿਗੁਰਾਂ ਨੇ ਆਪਣੇ ਨੇਤਰਾਂ ਨਾਲ ਇਹ ਦੇਖਿਆ ਕਿ ਕਲਗੀਧਰ ਜੀ ਨੇ ਜਿਸ ਖਾਲਸੇ ਨੂੰ ਪਾਤਸ਼ਾਹਾਂ ਦਾ ਪਾਤਸ਼ਾਹ ਬਣਾਇਆ ਸੀ - ਉਹੀ ਖਾਲਸਾ ਲੋਭ ਲਹਿਰ ਵਿੱਚ ਆ ਕੇ ਅੰਗਰੇਜ਼ ਦਾ ਝੋਲੀ ਚੁਕ ਗੁਲਾਮ ਬਣ ਗਿਆ ਹੈ। 15-15 ਰੁਪਏ ਦੀ ਨੌਕਰੀ ਦੇ ਬਦਲੇ ਥੋੜ੍ਹੀਆਂ ਜਿਹੀਆਂ ਜਾਗੀਰਾਂ ਪ੍ਰਾਪਤ ਕਰਕੇ ਆਪਣੀ ਭਾਰਤ ਮਾਤਾ ਨੂੰ ਹੋਰ ਵਧੇਰੇ ਗੁਲਾਮ ਬਣਾਉਣ ਲਈ ਅੰਗਰੇਜ਼ਾਂ ਵਲੋਂ ਪਾਈਆਂ ਬੇੜੀਆਂ ਨੂੰ ਹੋਰ ਵਧੇਰੇ ਪਕਿਆਂ ਕਰ ਰਿਹਾ ਸੀ, ਜਦੋਂ ਤਕਰੀਬਨ ਸਾਰਾ ਦੇਸ਼ ਅੰਗਰੇਜ਼ਾਂ ਦੇ ਖਿਲਾਫ ਲੜ ਰਿਹਾ ਸੀ। ਲੱਖਾਂ ਹਿੰਦੂ ਮੁਸਲਮਾਨ ਆਪਣੇ ਪ੍ਰਾਣਾਂ ਦੀਆਂ ਆਹੂਤੀਆਂ ਦੇ ਰਹੇ ਸਨ, ਉਦੋਂ ਸਿੱਖ ਹੀ ਸਨ ਜੋ ਆਪਣੀ ਕੌਮ ਨੂੰ ਕਲੰਕਤ ਕਰਨ ਤੇ ਤੁਲੇ ਹੋਏ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਉਨ੍ਹਾਂ ਸਿੱਖਾਂ ਦੀ ਗੱਦਾਰੀ ਨੂੰ ਆਪਣੀ ਸਾਰੀ ਸਿੱਖ ਕੌਮ ਉਤੇ ਧੱਬਾ ਤਸੱਵਰ ਕੀਤਾ ਤੇ ਪ੍ਰਣ ਕਰ ਲਿਆ ਕਿ ਇਹ ਕਾਲੇ ਦਾਗ ਆਪਣੇ ਪ੍ਰਾਣਾਂ ਤੋਂ ਪਿਆਰੇ ਸਿੱਖਾਂ ਦੀਆਂ ਕੁਰਬਾਨੀਆਂ ਤੇ ਆਪਣਾ ਆਪ ਮੁਲਕ ਤੋਂ ਨਿਛਾਵਰ ਕਰਕੇ ਧੋਣ ਦਾ ਜਤਨ ਕਰਾਂਗੇ - ਬੱਸ ਆਪ ਨੇ ਆਪਣਾ ਰਾਹ ਚੁਣ ਲਿਆ ਤੇ ਕੁਰਬਾਨੀ ਵਾਸਤੇ ਸਿੱਖਾਂ ਵਿੱਚ ਜਜ਼ਬਿਆਂ ਦਾ ਹੜ੍ਹ ਲੈ ਆਂਦਾ। ਦਸਾਂ ਵਰ੍ਹਿਆਂ ਦੇ ਅੰਦਰ ਅੰਦਰ ਜਿਧਰ ਵੇਖੋ ਖਾਲਸਾ ਹੀ ਖਾਲਸਾ ਗੂੰਜਣ ਲੱਗ ਪਿਆ। ਪੰਜਾਬ ਵਿੱਚ ਛੋਟੇ ਤੋਂ ਛੋਟਾ ਤੇ ਵੱਡੇ ਤੋਂ ਵੱਡਾ ਕੋਈ ਕਰਮਾਂ ਮਾਰਿਆ ਹੀ ਅਜਿਹਾ ਘਰਾਣਾ ਹੋਵੇਗਾ ਜਿੱਥੇ ਕੂਕਾ ਲਹਿਰ ਦਾ ਨਾਮ ਕਿਸੇ ਨਾ ਕਿਸੇ ਕਾਰਨ ਨਹੀਂ ਸੀ ਪਹੁੰਚਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਨ 1857 ਈ. ਵਿੱਚ ਮੁਲਕ ਦੇ ਮੱਥੇ ਆਪਣਿਆਂ ਵਲੋਂ ਲਾਏ ਗਏ ਕਲੰਕ ਨੂੰ ਕਾਫੀ ਕੁਰਬਾਨੀਆਂ ਦੇ ਕੇ ਤੇ ਆਪ ਵਤਨੋਂ ਬੇਵਤਨ ਹੋ ਕੇ ਧੋਣ ਦਾ ਉਪਰਾਲਾ ਕੀਤਾ। ਨਵੇਂ ਸਿਰੇ ਸਿੱਖਾਂ ਨੂੰ ਝੋਲੀ ਚੁੱਕ ਦੀ ਪਦਵੀ ਤੋਂ ਮੁਕਤ ਕਰਕੇ ਮੁੜ ਇਨਕਲਾਬੀ ਪਦਵੀ ਦਿਵਾ ਕੇ ਆਪ ਪ੍ਰਸੰਨ ਹੋਏ।

ਜੇ ਸਤਿਗੁਰੂ ਰਾਮ ਸਿੰਘ ਜੀ ਅਜਿਹਾ ਨਾ ਕਰਦੇ, ਅੰਗਰੇਜ਼ ਦੇ ਖਿਲਾਫ ਨਾ ਡੱਟ ਜਾਂਦੇ ਤਾਂ ਯਕੀਨ ਜਾਣੋ, ਅੱਜ ਸਿੱਖ ਕੌਮ ਕਦੀ ਧੌਣ ਉਚੀ ਕਰਕੇ ਨਾ ਤੁਰ ਸਕਦੀ ਤੇ ਜਿਵੇਂ ਘੱਟ ਗਿਣਤੀ ਹੁੰਦਿਆਂ ਵੀ ਸਿੱਖਾਂ ਦੀ ਹਰ ਥਾਂ ਪੁੱਛ ਹੈ - ਕਦੀ ਨਾ ਹੁੰਦੀ, ਇਹ ਇੱਕ ਸੱਚਾਈ ਹੈ - ਅਤਿ ਕਥਨੀ ਨਹੀਂ।

1857 ਈ. ਦੀ ਵਿਸਾਖੀ ਨੂੰ ਸੌ ਸਾਲ (ਹੁਣ 150 ਸਾਲ) ਹੋ ਗਏ ਹਨ। ਇਹਨਾਂ ਸਾਲਾਂ ਵਿੱਚ ਸਾਡੇ ਮੁਲਕ ਤੇ ਖਾਸ ਕਰਕੇ ਸਿੱਖਾਂ ਨੇ ਕਾਫੀ ਉਤਰਾ ਚੜ੍ਹਾਅ ਵੇਖੇ ਹਨ। ਹੁਣ ਹਰ ਦੇਸ਼ਵਾਸੀ ਤੇ ਖਾਸ ਕਰਕੇ ਸਿੱਖ ਫਖ਼ਰ ਕਰਨ ਯੋਗ ਹਨ ਕਿ ਇਹਨਾਂ ਨੇ ਪਿਆਰੇ ਵਤਨ ਨੂੰ ਆਜ਼ਾਦ ਕਰਾਉਣ ਲਈ ਕੋਈ ਕਸਰ ਬਾਕੀ ਨਹੀਂ ਛੱਡੀ।

ਗੁਲਾਮੀ ਨੂੰ ਮਜ਼ਬੂਤ ਕਰਨ ਲਈ ਤੇ ਆਜ਼ਾਦੀ ਵਿੱਚ ਰੋੜੇ ਅਟਕਾਉਣ ਲਈ ਇਸ ਦੌਰ ਵਿੱਚ ਵੀ ਕਈ ਸਿੱਖ ਘਰਾਣਿਆਂ ਤੇ ਸਿੱਖ ਲੀਡਰਾਂ ਨੇ ਪੰਥ ਤੇ ਦੇਸ਼ ਨਾਲ ਧਰੋਹ ਕਰਨ ਵਿੱਚ ਕਾਫੀ ਵੱਡੀਆਂ ਵੱਡੀਆਂ ਛਾਲਾਂ ਮਾਰੀਆਂ। ਪਰ ਸ਼ੁਕਰ ਹੈ ਕਿ ਆਪਣਾ ਰਾਜ ਹੁੰਦਿਆਂ ਹੀ ਉਹੋ ਝੋਲੀ ਚੁਕ ਉਸ ਅੰਗਰੇਜ਼ ਸਰਕਾਰ ਨਾਲੋਂ ਟੁੱਟ ਕੇ ਇਸ ਕਾਂਗਰਸ ਸਰਕਾਰ ਦੇ ਵਫ਼ਾਦਾਰ ਬਣ ਗਏ ਹਨ। ਅਸਲ ਵਿੱਚ ਇਹਨਾਂ ਦਾ ਪੇਸ਼ਾ ਹੀ ਸਰਕਾਰ ਪ੍ਰਸਤੀ ਹੁੰਦਾ ਹੈ ਤੇ ਉਹ ਕਦੀ

ਅਜਿਹਾ ਮੌਕਾ ਹੱਥੋਂ ਨਹੀਂ ਜਾਣ ਦਿੰਦੇ।

ਨਾਮਧਾਰੀਆਂ ਦਾ ਦੇਸ਼ ਆਜ਼ਾਦੀ ਵਿੱਚ ਕਾਫੀ ਘੋਲ ਰਿਹਾ ਹੈ। ਸਾਡੀ ਆਪਣੀ ਅਣਗਹਿਲੀ ਤੇ ਦੁਸ਼ਮਨਾਂ (ਅੰਗਰੇਜ਼ ਭਗਤਾਂ) ਵਲੋਂ ਵਧੀਕੀਆਂ ਕਾਰਨ ਸਾਡਾ ਇਤਿਹਾਸ ਦੁਨੀਆਂ ਸਾਹਮਣੇ ਨਹੀਂ ਆ ਸਕਿਆ। ਜਿਸ ਕਰਕੇ ਅੱਜ ਸਾਡਾ ਜ਼ਿਕਰ ਕਰਨ ਵੇਲੇ ਕਈ ਅਖਬਾਰਾਂ ਦੇ ਲੇਖਕ 'ਆਜ਼ਾਦੀ ਦਾ ਭੁਲਿਆ ਹੋਇਆ ਇਤਿਹਾਸ' 'ਕੂਕਾ ਅੰਦੋਲਨ' ਆਦਿ ਹੈਡਿੰਗ ਦੇ ਦਿੰਦੇ ਹਨ ਤੇ ਸਰਕਾਰੀ ਰਿਪੋਰਟਾਂ ਦੇ ਆਧਾਰ ਤੇ ਹੀ ਲਿਖਦੇ ਹਨ।

ਕੌਮਾਂ ਉਹੋ ਉਨੰਤੀ ਕਰ ਸਕਦੀਆਂ ਹਨ, ਜਿਨ੍ਹਾਂ ਕੋਲ ਆਪਣਾ ਨਿਗਰ ਇਤਿਹਾਸ ਹੋਵੇ, ਕੋਈ ਪ੍ਰੋਗਰਾਮ ਹੋਵੇ ਤੇ ਭੂਤਕਾਲ ਕੋਲੋਂ ਅਗਵਾਈ ਲੈ ਕੇ ਜੋ ਭਵਿਸ਼ਯ ਲਈ ਸਕੀਮਾਂ ਘੜਦੇ ਹੋਣ। ਉਨੰਤ ਤੇ ਜਾਗਦੀਆਂ ਕੌਮਾਂ ਕੋਲ ਆਪਣੇ ਅਖਬਾਰ ਹੁੰਦੇ ਹਨ। ਕਈ ਵਿਦਿਅਕ ਆਸ਼ਰਮ, ਇੰਡਸਟਰੀ, ਸ਼ਫ਼ਾਖਾਨੇ ਹੁੰਦੇ ਹਨ। ਜਿਨ੍ਹਾਂ ਕੋਲੋਂ ਉਹ ਆਪ ਉਨ੍ਹਾਂ ਦੇ ਬੱਚੇ ਤੇ ਹੋਰ ਆਮ ਜਨਤਾ ਲਾਭ ਉਠਾਉਂਦੀ ਤੇ ਸਤਿਕਾਰ ਕਰਦੀ ਹੈ।

ਸਾਡੀ ਨਾਮਧਾਰੀ ਸੰਸਥਾ ਪਾਸ ਹਰ ਸ਼ਕਤੀ ਮੌਜੂਦ ਹੈ, ਸਾਡੀ ਇੰਡਸਟਰੀ ਲਈ ਇੰਜੀਨੀਅਰ ਮੌਜੂਦ ਹਨ। ਪੈਸਾ ਖਰਚਣ ਲਈ ਧਨੀ ਤੇ ਜਨਸੰਖਿਆ ਮੌਜੂਦ ਹਨ। ਕਾਲਜ, ਸਕੂਲ ਖੋਲ੍ਹਣ ਲਈ ਸਕੀਮਰਾਂ ਦੀ ਘਾਟ ਨਹੀਂ, ਹਰ ਤਰ੍ਹਾਂ ਦੇ ਹਸਪਤਾਲਾਂ ਵਾਸਤੇ ਵੈਦ ਤੇ ਡਾਕਟਰ ਹਾਜ਼ਰ ਹਨ। ਅਖਬਾਰਾਂ ਵਾਸਤੇ ਮੈਦਾਨ ਖੁਲ੍ਹਾ ਹੈ, ਸਾਡੀ ਹਿਸਟਰੀ ਜਿਹੀ ਕਿਸੇ ਕੋਲ ਹਿਸਟਰੀ ਨਹੀਂ, ਜਥੇਬੰਦੀ ਰਸਕ ਕਰਨ ਯੋਗ ਹੈ ਤੇ ਸਭ ਤੋਂ ਵੱਡੀ ਗੱਲ ਇਹ ਕਿ ਸਾਡੇ ਸਿਰ ਤੇ ਸਾਡਾ ਸਾਈਂ ਮੌਜੂਦ ਹੈ।

ਐਨੀਆਂ ਸ਼ਕਤੀਆਂ ਦੇ ਹੁੰਦਿਆਂ ਵੀ ਅਸੀਂ ਹਰ ਪਾਸਿਓਂ ਕਮਜ਼ੋਰ ਹਾਂ, ਪਛੜੇ ਹੋਏ ਹਾਂ ਤੇ ਅੱਗੋਂ ਅਜਿਹਾ ਸੋਚਣ ਤੇ ਕੁੱਝ ਕਰਨ ਲਈ ਵੀ ਕਾਹਲੇ ਨਹੀਂ, ਜਿਸ ਕਰਕੇ ਹੋਰ ਪਛੜਣ ਦਾ ਵੀ ਭੈ ਹੋ ਸਕਦਾ ਹੈ।

ਕੋਈ ਕੰਮ ਕਰਨ ਤੇ ਉਸਦੀ ਕਾਮਯਾਬੀ ਵਾਸਤੇ ਐਸ ਸਮੇਂ ਵਿੱਚ ਪ੍ਰੈਸ (ਅਖਬਾਰ ਰਸਾਲੇ) ਦੀ ਬਹੁਤ ਵੱਡੀ ਲੋੜ ਹੈ। ਅੱਜ ਆਪਣੀ ਆਵਾਜ਼ ਮਜ਼ਬੂਤ ਕਰਨ ਲਈ ਅਖਬਾਰ ਬਹੁਤ ਜ਼ਰੂਰੀ ਹਨ। ਇੱਕ ਅੱਧ ਮਾਸਕ ਜਾਂ ਸਪਤਾਹਿਕ ਪੱਤਰ ਕੋਈ ਖਾਸ ਥਾਂ ਨਹੀਂ ਰੱਖਦੇ, ਸਾਡੇ ਜਿਹੀ ਮਜ਼ਬੂਤ ਜਥੇਬੰਦੀ ਕੋਲ ਘੱਟ ਤੋਂ ਘੱਟ ਦੋ ਦੈਨਿਕ (ਰੋਜ਼ਾਨਾ) ਪੱਤਰ ਹੋਣੇ ਅਤਿ ਲੋੜੀਂਦੇ ਹਨ। ਇਸ ਪੱਤ੍ਰਕਾਰੀ ਵਿੱਚ ਜਿਨਾਂ ਅਸੀਂ ਪਛੜਾਂਗੇ, ਉਨਾ ਹਰ ਦੁਨਿਆਵੀ ਦੌੜ ਵਿੱਚੋਂ ਪਿੱਛੇ ਰਹਿ ਜਾਵਾਂਗੇ - ਭਾਵੇਂ ਸਾਡਾ ਮੁੱਖ ਆਸ਼ਾ ਪ੍ਰਭੂ ਸਿਮਰਨ ਹੀ ਹੈ ਪਰ ਕਿਹੜਾ ਨਾਮਧਾਰੀ ਹੈ ਜਿਹੜਾ ਦੁਨੀਆਵੀ ਤੌਰ ਤਰੀਕਿਆਂ ਤੋਂ ਪਿੱਛੇ ਹੱਟਕੇ ਮੋਨਧਾਰੀ ਬਣਿਆ ਹੋਇਆ ਹੈ ? ਅਸੀਂ ਕਿਹੜੀ ਅੱਜ ਦੀ ਈਜ਼ਾਦ ਕੋਲੋਂ ਲਾਭ ਨਹੀਂ ਉਠਾਉਣਾ ਚਾਹੁੰਦੇ ? ਸਾਡੇ ਵੀਰ ਰੇਡੀਓ ਨਹੀਂ ਸੁਣਦੇ ? ਅਖਬਾਰਾਂ ਨਹੀਂ ਪੜ੍ਹਦੇ ? ਕੱਪੜੇ ਨਹੀਂ ਪਾਉਂਦੇ ? ਫਰਨੀਚਰ ਨਹੀਂ ਖਰੀਦਦੇ ? ਮੋਟਰਾਂ ਹਵਾਈ ਜਹਾਜ ਤੇ ਸਫਰ ਨਹੀਂ ਕਰਦੇ ? ਹਾਂ, ਫੇਰ ਕਿਹੜੀ ਚੀਜ਼ ਹੈ, ਜਿਸ ਤੋਂ ਅਸੀਂ ਪਿੱਛੇ ਰਹਿਣਾ ਚਾਹੁੰਦੇ ਹਾਂ - ਅਸੀਂ ਜੋ ਆਪ ਮੈਂਬਰੀਂ ਵਾਸਤੇ ਖੜ੍ਹੇ ਨਹੀਂ ਹੁੰਦੇ, ਆਪ ਵਜ਼ੀਰ ਨਹੀਂ ਬਣਦੇ ਤਾਂ ਕੀ ਅਸੀਂ ਇਸ ਘੋਲ ਵਿੱਚ ਪੈ ਕੇ ਵੋਟਾਂ ਨਹੀਂ ਦਿੰਦੇ ? ਤੇ ਜੇ ਅਸੀਂ ਦੁਨੀਆਂ ਵਾਲੇ ਸਾਰੇ ਕੰਮ ਕਰਨੇ ਹੀ ਹਨ ਤਾਂ ਕਿਉਂ ਨਾ ਜਿੰਨਾ ਹੋ ਸਕੇ ਹਰ ਕੰਮ ਦੀ ਜਾਣਕਾਰੀ ਰੱਖੀਏ ਤੇ ਜਿੰਨਾ ਕੁੱਝ ਆਪਣੇ ਲਈ ਆਪ ਕਰ ਸਕੀਏ ਆਪ ਕਰੀਏ।

ਸੌ ਸਾਲਾਂ (ਹੁਣ 150 ਸਾਲ) ਪਿੱਛੋਂ ਅੱਜ ਫੇਰ ਲੋੜ ਹੈ ਕਿ ਅਸੀਂ ਆਪਣੇ ਪਿਛਲੇ ਦੌਰ ਵਿੱਚ ਕੀਤੇ ਕੰਮਾਂ ਤੇ ਖੁਲ੍ਹੀ ਵਿਚਾਰ ਕਰੀਏ - ਪਤਾ ਕਰੀਏ ਅਸਾਂ ਪਿੱਛੇ ਕੀ ਕੀਤਾ ਹੈ - ਹੋਰ ਕੀ ਕਰਨਾ ਚਾਹੀਦਾ ਸੀ ਜੋ ਨਹੀਂ ਕਰ ਸਕੇ ? ਜੇ ਨਹੀਂ ਕਰ ਸਕੇ ਤਾਂ ਅੱਗੋਂ ਕਰ ਸਕਦੇ ਹਾਂ ਕਿ ਨਹੀਂ, ਨਾ ਕਰਨ ਵਿੱਚ ਕੀ ਰੁਕਾਵਟਾਂ ਹਨ, ਉਹ ਰੁਕਾਵਟਾਂ ਕਿਵੇਂ ਦੂਰ ਹੋ ਸਕਦੀਆਂ ਹਨ ? ਇਤਿਆਦਿ।

ਅੱਜ ਵਿਸਖੀ - ਉਹੋ ਪਾਵਨ ਵਿਸਾਖੀ ਫੇਰ ਆਈ ਹੈ, ਜਿਸ ਦਿਨ ਚੀਨੀ ਵਾਲੇ ਪਾਤਸ਼ਾਹ ਨੇ ਸਿੱਖੀ ਨੂੰ ਮੁੜ ਸੁਰਜੀਤ ਕੀਤਾ ਸੀ। ਢਾਈ ਸਿੱਖਾਂ ਤੋਂ ਕਈ ਲੱਖ ਸਿੱਖ ਫੇਰ ਵਜੂਦ ਵਿੱਚ ਆਏ ਸਨ। ਸੋਚੋ ਉਹ ਕਿੱਡੀ ਮਹਾਨ ਸ਼ਕਤੀ ਸੀ।

ਲੋਕ ਆਪੋ ਆਪਣੇ ਨੁਕਤੇ ਤੋਂ ਵਿਸਾਖੀ ਮਨਾਂਦੇ ਹਨ। ਵਿਸਾਖੀ ਵਾਲਾ ਦਿਨ ਸੱਚੀ ਹੀ ਬੜੀ ਮਹਾਨਤਾ ਰੱਖਦਾ ਹੈ। ਹਿੰਦੁਸਤਾਨੀਆਂ ਦਾ ਏਸ ਨਾਲ ਚੋਲੀ ਦਾਮਨ ਦਾ ਸਾਥ ਹੈ। ਇਹ ਹੀ ਦਿਨ ਸੀ ਜਦੋਂ ਲੱਖਾਂ ਨਿਹੱਥੇ ਪੰਜਾਬੀਆਂ ਉਤੇ 1919 ਦੀ ਵਿਸਾਖੀ ਵਾਲੇ ਦਿਨ ਜਲ੍ਹਿਆਂ ਵਾਲੇ ਬਾਗ ਵਿੱਚ ਅੰਗਰੇਜ਼ਾਂ ਵਲੋਂ ਗੋਲੀਆਂ ਦਾ ਮੀਂਹ ਵਰਸਾਇਆ ਗਿਆ ਸੀ। ਏਸੇ ਵਿਸਾਖੀ ਵਾਲੇ ਦਿਨ ਦੇ ਹਤਿਆਕਾਂਡ ਨੇ ਪੰਜਾਬੀਆਂ ਨੂੰ ਫੇਰ ਕੁਰਬਾਨੀਆਂ ਲਈ ਪ੍ਰੇਰ ਕੇ ਅੰਗਰੇਜ਼ ਦੀ ਟਕਰ ਵਾਸਤੇ ਤਿਆਰ ਕਰ ਦਿੱਤਾ ਸੀ। ਏਸੇ 13 ਅਪ੍ਰੈਲ 1919 ਦੀ ਵਿਸਾਖੀ ਨੇ ਮਹਾਤਮਾ ਗਾਂਧੀ ਨੂੰ ਦੇਸ਼ ਦੀ ਅਗਵਾਈ ਲਈ ਪ੍ਰੇਰ ਕੇ ਨਵਾਂ ਸੁਝਾਅ ਦਿੱਤਾ ਸੀ।

ਸੋ ਨਾਮਧਾਰੀਓ ! ਆਪ ਦਾ ਜਨਮ ਉਦੋਂ ਹੋਇਆ ਸੀ ਜਦੋਂ ਸਾਰਾ ਦੇਸ਼ ਅਸਲੀਅਤ ਭੁੱਲ ਕੇ ਕੁਰਾਹੇ ਪੈ ਚੁੱਕਾ ਸੀ। ਗੁਰੂ ਗੋਬਿੰਦ ਸਿੰਘ ਦਾ ਪਿਆਰਾ ਖਾਲਸਾ ਧਰਮ, ਕਰਮ ਤੇ ਸ਼ਰਮ ਛੱਡ ਕੇ ਅੰਗਰੇਜ਼ ਦਾ ਪੱਕਾ ਝੋਲੀ ਚੁੱਕ ਬਣ ਚੁੱਕਾ ਸੀ। ਆਜ਼ਾਦੀ ਦਾ ਬਾਨੀ ਖਾਲਸਾ ਆਪਣਿਆਂ ਦਾ ਹੀ ਨਹੀਂ, ਸਾਰੇ ਦੇਸ਼ ਦਾ ਵੈਰੀ ਬਣ ਚੁੱਕਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸੇ ਦਾ ਪੁਨਰ ਜਨਮ ਕਰਕੇ ਆਪਣਿਆਂ ਸਿੱਖਾਂ ਦੀਆਂ ਕੁਰਬਾਨੀਆਂ ਨਾਲ ਸਿੱਖਾਂ ਦੇ ਕਲੰਕ ਨੂੰ ਸਾਫ ਕੀਤਾ ਸੀ। ਸੋ ਅੱਜ ਸਾਡਾ ਵੀ ਫਰਜ਼ ਬਣਦਾ ਹੈ ਕਿ ਅਸੀਂ ਇੱਕ ਵਾਰ ਫਿਰ ਦਿੱਲੜ ਤੇ ਕਮਜ਼ੋਰ ਜਿਹੀ ਸਿਆਸਤ ਨੂੰ ਪਰ੍ਹਾਂ ਸੁੱਟ ਕੇ ਧਾਰਮਕ ਸੋਸ਼ਲ ਵਿਦਿਅਕ ਸਾਹਿਤਕ ਤੇ ਰਾਜਨੀਤਕ ਮਸਲਿਆਂ ਵੱਲ ਪੂਰੀ ਤਰ੍ਹਾਂ ਧਿਆਨ ਦੇਈਏ ਤਾਂ ਕਿ ਸਹੀ ਅਰਥਾਂ ਵਿੱਚ ਅਸੀਂ ਵਿਸਾਖੀ ਮਨਾ ਸਕੀਏ।

ਦੋ ਕਵਿਤਾਵਾਂ

## "ਅਮਰ ਭਾਰਤੀ – ਅਮਰ ਜਯੋਤੀ"

ਰਤਨ, ਰਤਨਾਂ ਦੇ ਸਾਗਰ ਚੋਂ ਰਤਨ ਕੱਢਕੇ,
ਕਰੀਏ ਕੋਸ਼ਿਸ਼ ਨਹੀਂ ਰਤਨ ਦੇ ਤੁੱਲ ਕੋਈ।
ਸੁੱਚਾ ਰਤਨ ਤਾਂ ਕਿਸਮਤ ਦੇ ਨਾਲ ਲਭਦੈ,
ਰਤਨ ਹੁੰਦਾ ਨਹੀਂ ਹਾਰ ਦਾ ਫੁੱਲ ਕੋਈ।
ਰਤਨ ਜਿਸਦਾ ਦਿਮਾਗ਼ ਹੈ ਸੀ ਰਤਨ ਆਪੀਂ,
ਐਸੇ ਰਤਨ ਨੂੰ ਸਕਦਾ ਨਹੀਂ ਭੁੱਲ ਕੋਈ।
ਰਤਨ ਹੁੰਦਾ ਵਡਮੁੱਲਾ ਨਾਯਾਬ ਹੀਰਾ,
ਸੁੱਚੇ ਰਤਨ ਦਾ ਹੁੰਦਾ ਨਹੀਂ ਮੁੱਲ ਕੋਈ।
ਹੈ ਸੀ ਰਤਨਾਂ ਦਾ ਰਤਨ, ਬੇਮਿਸਾਲ ਰਤਨ,
ਅਮਰ ਭਾਰਤੀ ਮਾਪਿਆਂ ਨਾਂ ਦਿੱਤਾ।
ਐਸੇ ਰਤਨ ਨੂੰ ਰਤਨਾਂ ਚੋਂ ਕੱਢ ਵੱਖਰਾ,
'ਸਾਹਿਤ-ਮਾਰਤੰਡ' ਸਤਿਗੁਰਾਂ ਬਣਾ ਦਿੱਤਾ।

ਖੁਸ਼ਬੋ ਖਿਲਰੀ ਜੀਹਦੀ ਅੱਜ ਚੌਹੀਂ ਪਾਸੀਂ,
ਐਸਾ ਮਹਿਕਦਾ ਫੁੱਲ ਗੁਲਾਬ ਸੀ ਉਹ।
ਕਲਮ ਚਲਦੀ, ਹੁੰਦੇ ਸਨ ਰਾਗ ਪੈਦਾ,
ਅਪਨੇ ਕਿਸਮ ਦੀ ਖਾਸ ਰਬਾਬ ਸੀ ਉਹ।
ਓਹਦੇ ਬੋਲਾਂ 'ਚ ਨਿਮਰਤਾ ਝਲਕਦੀ ਸੀ,
ਰਿਸ਼ਮਾਂ ਵੰਡਦਾ ਇੱਕ ਆਫ਼ਤਾਬ ਸੀ ਉਹ।
ਓਹਦੇ ਕੋਲ ਸਾਹਿਤ-ਭੰਡਾਰ ਵਾਧੂ,
ਗੁਣਾਂ ਭਰੀ ਇੱਕ ਸੁੱਚੀ ਕਿਤਾਬ ਸੀ ਉਹ।
ਅਮਰ ਹੋ ਗਿਆ 'ਰਤਨ' ਸਾਹਿਤ ਓਹਦਾ,
ਪੜ੍ਹਣ ਵਾਲਿਆਂ 'ਤੇ ਜਿਸਦਾ ਅਸਰ ਹੋਇਆ।
ਸੁੱਚੇ ਰਤਨ ਨੂੰ ਗੁਣਾਂ ਨੇ ਅਮਰ ਕੀਤਾ,
ਅਮਰ ਭਾਰਤੀ ਸਦਾ ਲਈ ਅਮਰ ਹੋਇਆ।

– ਗੁਰਮੁਖ ਸਿੰਘ 'ਰਤਨ'

## ਹੈ ਸਨ ਅਪਨੀ ਕਲਮ ਦੇ ਧਨੀ ਦੋਵੇਂ

ਅਪਨੇ ਸਮੇਂ ਵਿੱਚ ਦੋਹਾਂ ਭਰਾਵਾਂ ਨੇ ਹੀ,
ਮਾਣ ਸਤਿਗੁਰਾਂ ਤੋਂ ਰਜਵਾਂ ਮਾਣਿਆ ਸੀ।
ਹੈ ਸਨ ਅਪਨੀ ਕਲਮ ਦੇ ਧਨੀ ਦੋਵੇਂ,
ਦੋਨਾਂ ਤਾਈਂ ਇੰਜ ਗਿਆ ਪਛਾਣਿਆ ਸੀ।
ਜਾਣੇ ਪਛਾਣੇ ਹੋਏ ਦੋਨਾਂ ਲਿਖਾਰੀਆਂ ਨੂੰ,
ਸਾਹਿਤ-ਜਗਤ ਨੇ ਏਦਾਂ ਸਿੰਞਾਣਿਆਂ ਸੀ।
ਵੱਡੇ ਭਰਾਤਾ ਸੰਤ ਮੰਗਲ ਸਿੰਘ ਲਾਇਲਪੁਰੀ,
ਛੋਟੇ ਨੂੰ ਅਮਰ ਭਾਰਤੀ ਨਾਮ ਤੋਂ ਜਾਣਿਆਂ ਸੀ।
ਸਾਰੀ ਉਮਰ ਲਾਇਲਪੁਰੀ ਜੀ ਨੇ ਸੰਘਰਸ਼ ਕੀਤਾ,
ਵਾਧੂ ਸਮਾਂ ਵਿੱਚ ਸਾਹਿਤ ਗੁਜਾਰਿਆ ਸੀ।
ਅਮਰ ਭਾਰਤੀ ਜੀ ਦੀਆਂ ਰਚਨਾਵਾਂ ਦੇ ਲਈ,
ਸਤਿਗੁਰਾਂ 'ਸਾਹਿਤ-ਮਾਰਤੰਡ' ਨਾਲ ਸਤਿਕਾਰਿਆ ਸੀ।

ਇਹ ਤਾਂ ਦੋਵੇਂ ਭਰਾ ਹੀ ਪੂਜਨਯੋਗ ਹੈ ਸਨ,
ਇਹਨਾਂ ਨੂੰ ਸੀਸ ਝੁਕਾਣ ਨੂੰ ਜੀ ਕਰਦੈ।
ਰਚਨਾਵਾਂ ਇਹਨਾਂ ਦੀਆਂ ਸਾਡੇ ਲਈ ਗਿਆਨ-ਰਿਸ਼ਮਾਂ,
ਪੜ੍ਹਕੇ ਗਿਆਨ ਵਧਾਣ ਨੂੰ ਜੀ ਕਰਦੈ।
ਇਹੋ ਜਿਹੇ ਸੂਝਵਾਨ ਲਿਖਾਰੀਆਂ ਦਾ,
ਜੱਸ ਕਰਨ ਕਰਾਣ ਨੂੰ ਜੀ ਕਰਦੈ।
ਜਿਹਨਾਂ ਸਤਿਗੁਰਾਂ ਤੋਂ ਵਾਹਵਾ ਲਈਆਂ ਖੁਸ਼ੀਆਂ,
ਉਹਨਾਂ ਲਈ ਕੁੱਝ ਕਹਿਣ-ਕਹਾਣ ਨੂੰ ਜੀ ਕਰਦੈ।
ਜੋ ਜੋ ਸੋਚਦੇ ਉਹੋ ਕੁੱਝ ਕਰ ਲੈਂਦੇ,
ਪੱਕਾ ਹੋਵੇ ਨਿਸਚਾ ਹਰ ਕੋਈ ਝੁਕਦਾ ਏ।
ਜਿਹੜੇ ਹੋਣ ਸਤਿਗੁਰਾਂ ਦੇ ਲੜ ਲੱਗੇ,
ਜੀਉਣ-ਮਰਣ ਦਾ ਗੇੜ 'ਰਤਨ' ਮੁਕਦਾ ਏ।

## 1857 ਦੇ ਕ੍ਰਾਂਤੀਕਾਰੀਆਂ ਦੀ ਯਾਦ ਵਿੱਚ ਇੱਕ ਪ੍ਰੋਗਰਾਮ

ਸਰਸਾ – 1857 ਦੇ ਗਦਰ ਦੇ ਕ੍ਰਾਂਤੀਕਾਰੀਆਂ ਦੀ ਯਾਦ ਵਿੱਚ ਸ਼ਹੀਦ ਕਰਤਾਰ ਸਿੰਘ ਸਰਾਭਾ ਨਗਰ ਵਿੱਚ ਇੱਕ ਪ੍ਰੋਗਰਾਮ ਹੋਇਆ ਗਿਆ। ਇਸ ਪ੍ਰੋਗਰਾਮ ਦੇ ਮੁੱਖ ਬੁਲਾਰੇ ਪ੍ਰੋ. ਅਰਜਨ ਦੇਵ ਸਨ ਜਦੋਂ ਕਿ ਇਸਦੀ ਪ੍ਰਧਾਨਗੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਨਾਮਧਾਰੀ ਚੇਅਰ ਦੇ ਮੁਖੀ ਡਾ. ਜੋਗਿੰਦਰ ਸਿੰਘ ਨੇ ਕੀਤੀ। ਪ੍ਰੋ. ਅਰਜਨ ਦੇਵ ਨੇ ਕਿਹਾ ਕਿ 1857 ਵਿੱਚ ਪਹਿਲੀ ਵਾਰ ਅੰਗਰੇਜ਼ ਬਸਤੀਵਾਦੀਆਂ ਦਾ ਵਿਰੋਧ ਕੀਤਾ ਗਿਆ। 1857 ਦੇ ਸੁਤੰਤ੍ਰਤਾ ਸੰਗ੍ਰਾਮ ਦੇ ਆਗੂ ਧਰਮ ਨਿਰਪੇਖ ਅਤੇ ਜਮਹੂਰੀ ਵਿਚਾਰਧਾਰਾ ਦੇ ਧਨੀ ਸਨ। ਇਸ ਮੌਕੇ ਡਾ. ਜੋਗਿੰਦਰ ਸਿੰਘ ਨੇ ਕੂਕਾ ਅੰਦੋਲਨ 'ਤੇ ਚਰਚਾ ਕੀਤੀ ਅਤੇ ਕੂਕਿਆਂ ਵਲੋਂ ਦੇਸ਼ ਦੀ ਆਜ਼ਾਦੀ ਲਈ ਪਾਏ ਯੋਗਦਾਨ ਬਾਰੇ ਦੱਸਿਆ। ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ. ਜਗਮੋਹਨ ਸਿੰਘ ਨੇ 1857 ਦੇ ਕੂਕਾ ਅੰਦੋਲਨ ਅਤੇ ਸ਼ਹੀਦ ਭਗਤ ਸਿੰਘ ਦੇ ਸਬੰਧਾਂ ਬਾਰੇ ਜ਼ਿਕਰ ਕੀਤਾ। ਇਸ ਮੌਕੇ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਵਲੋਂ ਛਾਪਿਆ ਇੱਕ ਕਿਤਾਬਚਾ ਵੀ ਲੋਕਾਂ ਵਿੱਚ ਵੰਡਿਆ ਗਿਆ। ਜਿਸ ਵਿੱਚ ਕੂਕਾ ਅੰਦੋਲਨ ਬਾਰੇ ਸ਼ਹੀਦ ਭਗਤ ਸਿੰਘ ਦੀਆਂ ਲਿਖਤਾਂ ਅਤੇ ਕਾਮਰੇਡ ਸੁਵਰਨ ਸਿੰਘ ਵਿਰਕ ਦਾ ਲੇਖ 'ਸ਼ਹੀਦ ਭਗਤ ਸਿੰਘ, ਕਮਿਊਨਿਸਟ ਅਤੇ ਕੂਕੇ' ਸ਼ਾਮਲ ਹਨ। ਇਸ ਮੌਕੇ 'ਤੇ ਲੁਧਿਆਣੇ ਤੋਂ ਆਏ ਸ਼ਹੀਦ ਸੁਖਦੇਵ ਦੇ ਭਤੀਜੇ ਭਾਰਤ ਭੂਸ਼ਣ ਥਾਪਰ ਨੂੰ ਸਨਮਾਨਤ ਕੀਤਾ ਗਿਆ। ਪੱਛਮ ਬੰਗਾਲ ਤੋਂ ਆਏ ਮੰਤਰੀ ਨੇ ਕਾਮਰੇਡ ਬਲਦੇਵ ਸਿੰਘ ਬਖਸ਼ੀ ਵਲੋਂ ਦੇਸ਼ ਦੇ ਸ਼ਹੀਦਾਂ 'ਤੇ ਤਿਆਰ ਕੀਤੀ ਗਈ ਚਿੱਤਰ ਪ੍ਰਦਰਸ਼ਨੀ ਨੂੰ ਵੇਖਿਆ ਅਤੇ ਇਸ ਪ੍ਰਦਰਸ਼ਨੀ ਵਿੱਚ ਸ਼ਹੀਦਾਂ ਦੇ ਦੁਰਲਭ ਚਿੱਤਰਾਂ ਨੂੰ ਵੇਖਕੇ ਪ੍ਰਭਾਵਤ ਹੋਏ ਬਿਨਾ ਨਾ ਰਹੇ।

– ਪਿਆਰਾ ਸਿੰਘ ਐਮ.ਏ.

# ਡਾ. ਮਹੀਪ ਸਿੰਘ ਦੀ ਪ੍ਰਧਾਨਗੀ ਹੇਠ ਸਾਰਥਕ ਸਾਹਿਤਕ ਇੱਕਤ੍ਰਤਾ

ਨਵੀਂ ਦਿੱਲੀ – ਮਾਰਚ 2007 ਦੀ ਪੰਜਾਬੀ ਸਾਹਿਤ ਸਭਾ ਦੀ ਮਾਸਿਕ ਸਾਹਿਤਕ ਇਕਤ੍ਰਤਾ ਪੰਜਾਬੀ ਭਵਨ ਵਿਖੇ ਹਿੰਦੀ ਅਤੇ ਪੰਜਾਬੀ ਦੇ ਪ੍ਰਸਿੱਧ ਗਲਪਕਾਰ ਡਾ. ਮਹੀਪ ਸਿੰਘ ਦੀ ਪ੍ਰਧਾਨਗੀ ਹੇਠ ਹੋਈ। ਸਭਾ ਦੇ ਡਾਇਰੈਕਟਰ ਡਾ. ਕਰਨਜੀਤ ਸਿੰਘ ਨੇ ਡਾ. ਮਹੀਪ ਸਿੰਘ ਅਤੇ ਪ੍ਰੋਗਰਾਮ ਵਿੱਚ ਭਾਗ ਲੈਣ ਵਾਲਿਆਂ ਦੀ ਸੰਖੇਪ ਜਾਣ ਪਛਾਣ ਕਰਵਾਈ।

ਅਰੰਭ ਵਿੱਚ ਹਰਵਿੰਦਰ ਔਲਖ ਨੇ ਤ੍ਰੇਹੁ, ਵਗਦੀ ਨਦੀ, ਸਮਝੌਤਾ ਅਤੇ ਨਿਰਵਾਣ ਸਿਰਲੇਖ ਦੀਆਂ ਸੰਵੇਦਨਸ਼ੀਲ ਕਵਿਤਾਵਾਂ ਪੇਸ਼ ਕੀਤੀਆਂ। ਕਵੀ, ਗਲਪਕਾਰ ਅਤੇ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦੇ ਉਪ ਪ੍ਰਧਾਨ ਸ੍ਰੀ ਹਰਭਜਨ ਸਹਿਗਲ ਨੇ ਸਵੈ ਜੀਵਨੀ ਮੂਲਕ ਨਾਵਲ ਦੇ ਤਿੰਨ ਅੰਸ਼ ਪੇਸ਼ ਕੀਤੇ। ਜਿਹਨਾਂ ਰਾਹੀਂ ਵਿਹਲੜ ਪਤੀ ਦੀ ਪਤਨੀ ਦਾ ਕਾਲ ਗਰਲ ਦਾ ਧੰਧਾ ਕਰਨ ਦੀ ਦਸ਼ਾ ਦਰਸਾਈ ਗਈ ਸੀ। ਸ੍ਰੀ ਪ੍ਰੇਮ ਸਿੰਘ ਪਾਰਸ ਨੇ ਭਰੂਣ ਹੱਤਿਆ ਦੇ ਮਸਲੇ ਤੇ ਇੱਕ ਲੰਮੇਰੀ ਕਵਿਤਾ ਸੁਣਾਈ। ਸ੍ਰੀਮਤੀ ਰਾਜਿੰਦਰ ਕੌਰ ਵਲੋਂ ਪੇਸ਼ ਕੀਤੀ ਗਈ ਦਿਲਚਸਪ ਕਹਾਣੀ ਦਾ ਸਿਰਲੇਖ ਸੀ 'ਐਨ ਅਦਰ ਪਰਸਨ' – ਭਾਵ ਕੋਈ ਹੋਰ ਵਿਅਕਤੀ।

ਸ੍ਰ. ਮਹਿੰਦਰ ਸਿੰਘ ਕੂਕਾ ਨੇ ਵਿਚਾਰ ਚਰਚਾ ਵਿੱਚ ਪਹਿਲ ਕਰਦਿਆਂ ਕਿਹਾ ਕਿ ਨਾਵਲ ਦੇ ਅੰਸ਼ ਕਾਲ ਸੈਂਟਰ ਨਹੀਂ ਸਗੋਂ ਕਾਲ ਗਰਲ ਦੇ ਵਿਭਚਾਰ ਨਾਲ ਸਬੰਧਤ ਹਨ। ਲਿਖਾਰੀ ਦਾ ਕਰਤੱਵ ਸਮਾਜ ਰੋਗ ਲਈ ਨਸਤਰ ਦਾ ਕੰਮ ਕਰਨਾ ਹੈ ਨਾ ਕਿ ਨੰਗਿਆ ਕਰਨਾ। ਉਨ੍ਹਾਂ ਨੂੰ ਕਹਾਣੀ ਦਾ ਅੰਗਰੇਜ਼ੀ ਵਿੱਚ ਸਿਰਲੇਖ ਅਖਰਿਆ। ਕਵਿਤਵਾਂ ਅੱਛੀਆਂ ਲਗੀਆਂ।

ਮੇਜਰ ਐਚ.ਐਮ.ਸਚਦੇਵਾ ਨੇ ਕਿਹਾ ਕਿ ਸਾਰਾ ਪ੍ਰੋਗਰਾਮ ਉਨ੍ਹਾਂ ਦਿਲਚਸਪੀ ਨਾਲ ਮਾਣਿਆ। ਵਿਸ਼ੇ ਅਨੁਸਾਰ ਅੰਗਰੇਜ਼ੀ ਦਾ ਸਿਰਲੇਖ ਢੁਕਵਾਂ ਸੀ। ਨਾਵਲ ਦੇ ਅੰਸ਼ ਇੱਕ ਅਹਿਮ ਮਸਲੇ ਕਾਲ ਕਰਲ ਵੱਲ ਧਿਆਨ ਖਿੱਚਦੇ ਹਨ। ਕਵਿਤਾਵਾਂ ਛੋਟੀਆਂ ਅਤੇ ਖਿੱਚ ਪਾਉਣ ਵਾਲੀਆਂ ਸਨ।

ਪ੍ਰੋ. ਰਣਜੀਤ ਸਿੰਘ ਨੇ ਰਾਜਿੰਦਰ ਕੌਰ ਦੀ ਕਹਾਣੀ ਦੀ ਬਾਲ ਮਾਨਸਿਕਤਾ ਰਾਹੀਂ ਦਾਦੀ ਪੋਤੀ ਦੀ ਵਾਰਤਾਲਾਪ ਦੀ ਪ੍ਰਸ਼ੰਸਾ ਕੀਤੀ ਅਤੇ ਸੁਝਾਅ ਦਿੱਤਾ ਕਿ ਸਿਰਲੇਖ 'ਐਨ ਅਦਰ ਪਰਸਨ' ਦੀ ਥਾਵੇਂ 'ਅਦਰ ਪਰਸਨ' ਹੋਵੇ। ਜਿਥੋਂ ਤੱਕ ਨਾਵਲ ਦੇ ਅੰਸ਼ ਪੇਸ਼ ਕਰਦੇ ਹਨ, ਉਸ ਨਾਲ ਨਾਵਲ ਦੀ ਸਮੁੱਚੀ ਗੱਲ – ਪੇਸ਼ ਨਹੀਂ ਹੁੰਦੀ। ਕਾਲ ਸੈਂਟਰ ਇੱਕ ਵੱਖਰਾ ਪੇਸ਼ਾ ਹੈ। ਇੱਥੇ ਗੱਲ ਕਾਲ-ਗਰਲ ਧੰਧੇ ਦੀ ਹੈ। ਪਾਰਸ ਦੀ ਭਰੂਣ ਹਤਿਆ ਦੀ ਹੈ ਅਤੇ ਇਹ ਮਸਲਾ ਵਿਸ਼ਵ ਵਿਆਪੀ ਹੈ। ਜੇਕਰ ਗਰਭਪਾਤ ਲਈ ਕਾਨੂੰਨ ਹੈ ਤਾਂ ਭਰੂਣ ਹਤਿਆ ਲਈ ਵਾਵੇਲ ਕਿਉਂ ? ਕਵਿਤਾ ਸੂਚਨਾ ਅਤੇ ਭਾਵਨਾ ਤੱਕ ਸੀਮਤ ਹੈ।

ਕ੍ਰਿਪਾਲ ਸਿੰਘ ਆਜ਼ਾਦ ਨੇ ਔਲਖ ਦੀਆਂ ਕਵਿਤਾਵਾਂ ਵਿੱਚ ਹੋਰ ਗਹਿਰਾਈ ਦੀ ਮੰਗ ਕੀਤੀ। ਪਾਰਸ ਨੇ ਛੰਦ ਬਧ ਰੂਪ ਕਵਿਤਾ ਵਿੱਚ ਭਰੂਣ ਹਤਿਆ ਦੀ ਭਾਵਨਾ ਨੂੰ ਚਿਤਰਿਆ ਹੈ। ਰਾਜਿੰਦਰ ਕੌਰ ਦੀ ਕਹਾਣੀ ਦਰਸਾਉਂਦੀ ਹੈ ਕਿ ਸਾਡੇ ਵੱਡੇ ਵਡੇਰੇ ਬੱਚਿਆਂ ਨੂੰ ਸੇਧ ਦਿੰਦਿਆਂ ਸ਼ਸ਼ੋਪੰਜ ਵਿੱਚ ਪਾ ਦਿੰਦੇ ਹਨ।

ਕਵੀ ਤੇ ਕਹਾਣੀਕਾਰ ਪ੍ਰੀਤਮ ਸੰਧੂ ਨੇ ਸਾਹਿਤਕ ਪੱਖੋਂ ਸਾਰੀਆਂ ਰਚਨਾਵਾਂ ਦੀ ਸ਼ਲਾਘਾ ਕੀਤੀ। ਨਾਵਲ ਦੇ ਅੰਸ਼ ਇਸਤਰੀਆਂ ਦੀ ਉਲਾਰ ਬਿਰਤੀ ਨੂੰ ਪੇਸ਼ ਕਰਦੇ ਹਨ। ਕੀ ਉਹ ਕੋਈ ਹੋਰ ਕਿੱਤਾ ਅਪਨਾਉਣ ਦੀ ਸਮਰਥਾ ਨਹੀਂ ਰਖਦੀਆਂ। ਮੈਡਮ ਰਾਜਿੰਦਰ ਕੌਰ ਦੀ ਕਹਾਣੀ ਬਾਲ ਜਗਿਆਸਾ ਦੀ ਸਫਲ ਪੇਸ਼ਕਾਰੀ ਹੈ। ਪਾਰਸ ਦੀ ਕਵਿਤਾ ਭਰੂਣ ਹੱਤਿਆ ਦੇ ਕਾਰਨਾਂ ਅਤੇ ਹਰ ਔਰਤ ਦੀ ਅਸੁਰੱਖਿਆ ਵੱਲ ਧਿਆਨ ਨਹੀਂ ਦਿੰਦੀ।

ਪੰਜਾਬੀ ਮੰਚ ਦੇ ਪ੍ਰਧਾਨ ਸ੍ਰੀ ਬਿੰਦ੍ਰਾ ਨੇ ਸਮੁੱਚੀ ਇੱਕਤ੍ਰਤਾ ਦੀਆਂ ਰਚਨਾਵਾਂ ਬਾਰੇ ਉਸਾਰੂ ਸੁਝਾਓ ਦਿੱਤੇ।

ਸ੍ਰੀ ਅਵਤਾਰ ਸਿੰਘ ਸ੍ਰੀਂਹ ਨੇ ਬਾਲ ਮਨ ਦੀ ਮਾਨਸਿਕਤਾ ਨੂੰ ਸੁਚੱਜੀ ਤਰ੍ਹਾਂ ਪੇਸ਼ ਕਰਨ ਲਈ ਰਾਜਿੰਦਰ ਕੌਰ ਦੀ ਪ੍ਰਸੰਸਾ ਕੀਤੀ। ਸਹਿਗਲ ਨੇ ਕਿਹਾ ਕਿ ਰਾਜਿੰਦਰ ਕੌਰ ਨੇ ਜੋ ਵਿਸ਼ਾ ਛੋਹਿਆ ਹੈ ਉਸਦਾ ਕਾਰਨ ਅਜੋਕੇ ਵਸਤਰ, ਸਮਾਚਾਰ, ਟੀ.ਵੀ. ਸੀਰੀਅਲ ਗਲਤ ਪ੍ਰਭਾਵ ਲਈ ਜਿੰਮੇਵਾਰ ਹਨ।

ਕਹਾਣੀਕਾਰ ਬਲਬੀਰ ਸਿੰਘ ਨਾਂਦਰਾ ਨੇ ਕਵਿਤਾਵਾਂ ਦੀ ਸ਼ਲਾਘਾ ਕੀਤੀ। ਸਹਿਗਲ ਦੇ ਪੇਸ਼ ਕੀਤੇ ਨਾਵਲ ਦੇ ਅੰਸ਼ਾਂ ਵਿੱਚ ਸ਼ਬਦਾਵਲੀ ਵੱਲ ਧਿਆਨ ਨਹੀਂ ਦਿੱਤਾ ਜਿਸ ਵਿੱਚ ਸਾਹਿਤਕ ਰੰਗ ਦੀ ਘਾਟ ਹੈ।

ਪ੍ਰਧਾਨਗੀ ਸ਼ਬਦਾਂ ਵਿੱਚ ਡਾ. ਮਹੀਪ ਸਿੰਘ ਨੇ ਕਿਹਾ ਕਿ ਇਹ ਵੇਖਣਾ ਹੁੰਦਾ ਹੈ ਕਿ ਕੀ ਕਹੀ ਹੋਈ ਗੱਲ ਸਾਹਿਤਕ ਘੇਰੇ ਵਿੱਚ ਆਉਂਦੀ ਹੈ ਜਾਂ ਨਹੀਂ। ਇਸ ਵਿੱਚ ਨਿੱਜੀ ਅਨੁਭਵ ਦਾ ਕੰਮ ਏਨਾ ਹੀ ਹੈ ਕਿ ਉਸਦੇ ਪ੍ਰਗਟਾਵੇ ਲਈ ਸਹੀ ਵਿਧਾ ਦੀ ਚੋਣ ਕਰਨੀ ਹੁੰਦੀ ਹੈ। ਪਾਰਸ ਨੂੰ ਸਾਵਧਾਨ ਹੋਣਾ ਚਾਹੀਦਾ ਸੀ ਕਿ ਸਾਹਿਤਕ ਮਹਿਫਲ ਵਿੱਚ ਸਟੇਜੀ ਰੰਗ ਦੀ ਕਵਿਤਾ ਨਾ ਪੇਸ਼ ਕਰਦਾ। ਹਰਵਿੰਦਰ ਔਲਖ ਨੇ ਇਸਤਰੀ ਦੀ ਬੇਬਸੀ ਚਿਤਰੀ ਹੈ ਜੋ ਸੁਭਾਅ ਜਾਂ ਜੀਵਨ ਦਾ ਅੰਗ ਹੈ। ਰਾਜਿੰਦਰ ਕੌਰ ਦੀ ਸਾਰਥਕ ਗੱਲ ਅੰਤ ਵਿੱਚ ਹੈ ਇਸ ਲਈ ਬਾਕੀ ਵੇਰਵਾ ਹੈ ਪਰ ਸਿਰਜਣ ਦੀ ਘਾਟ ਹੈ।

ਡਾ. ਕਰਨਜੀਤ ਸਿੰਘ ਦੇ ਪ੍ਰੋਗਰਾਮ ਤੇ ਚਰਚਾ ਵਿੱਚ ਯੋਗਦਾਨ ਪਾਉਣ ਵਾਲਿਆਂ ਅਤੇ ਸਰੋਤਿਆਂ ਦਾ ਧੰਨਵਾਦ ਕਰਨ ਉਪਰੰਤ ਇੱਕਤ੍ਰਤਾ ਸਮਾਪਤ ਹੋਈ।

- ਸੰਤ ਵਾਸਦੇਵ ਸਿੰਘ ਭੰਮਰਾ (ਵੁਲਵਰਹੈਂਪਟਨ)
ਸਾਬਕਾ ਸਕੱਤਰ ਪ੍ਰਚਾਰਕ, ਨਾਮਧਾਰੀ ਸੰਗਤ (ਯੂ.ਕੇ.)

# ਸੰਤ ਜੁਗਿੰਦਰ ਸਿੰਘ ਗਹੀਰ (ਲੰਡਨ)

11 ਫਰਵਰੀ 2007 ਦਿਨ ਐਤਵਾਰ ਨੂੰ ਸੰਤ ਜੁਗਿੰਦਰ ਸਿੰਘ ਗਹੀਰ ਦੇ ਵਰ੍ਹੀਣੇ ਦੀ ਯਾਦ ਨਾਮਧਾਰੀ ਸਿੱਖ ਗੁਰਦੁਆਰਾ ਲੰਡਨ ਵਿਖੇ ਮਨਾਈ ਗਈ। ਉਨ੍ਹਾਂ ਦੀ ਧਰਮ ਪਤਨੀ ਬੀਬੀ ਰਾਜਿੰਦਰ ਕੌਰ ਤੇ ਸਪੁੱਤਰ ਸੰਤ ਹਰਭਜਨ ਸਿੰਘ ਜੀ ਗਹੀਰ ਨੇ ਰਲਕੇ ਆਪ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਬੜੇ ਪ੍ਰੇਮ ਅਤੇ ਸ਼ਰਧਾ ਸਹਿਤ ਕੀਤਾ ਅਤੇ ਲੰਡਨ ਦੀ ਸਾਧ ਸੰਗਤ ਦੀ ਹਾਜ਼ਰੀ ਵਿੱਚ ਪਾਠ ਦਾ ਭੋਗ ਪਵਾਇਆ ਗਿਆ। ਨਾਮ ਸਿਮਰਨ, ਕੀਰਤਨ ਉਪਰੰਤ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਸੰਤ ਜੀ ਦੇ ਪਰਵਾਰ ਵਲੋਂ ਬੜੀ ਸ਼ਰਧਾ ਸਹਿਤ ਆਈ ਸਾਧ ਸੰਗਤ ਦੀ ਗੁਰੂ ਲੰਗਰ ਦੁਆਰਾ ਸੇਵਾ ਕੀਤੀ ਗਈ। ਯਾਦ ਰਹੇ ਕਿ ਸੰਤ ਜੁਗਿੰਦਰ ਸਿੰਘ ਦੇ ਸਪੁੱਤਰ ਸੰਤ ਹਰਭਜਨ ਸਿੰਘ ਗਹੀਰ ਵੀ ਆਪਣੇ ਪਿਤਾ ਜੀ ਵਾਂਗ ਬੜੇ ਖੋਜੀ ਸੂਝਵਾਨ, ਚੰਗੇ ਬੁਲਾਰੇ ਅਤੇ ਸਤਿਗੁਰੂ ਜੀ ਦੇ ਪਾਵਨ ਚਰਨਾਂ ਦੇ ਭੌਰੇ ਗੁਰਸਿੱਖ ਹਨ।

ਸੰਤ ਜੁਗਿੰਦਰ ਸਿੰਘ ਦਾ ਜਨਮ ਪਿਤਾ ਸ੍ਰ. ਭਗਤ ਸਿੰਘ ਤੇ ਮਾਤਾ ਪ੍ਰੀਤਮ ਕੌਰ ਦੇ ਗ੍ਰਹਿ ਪਿੰਡ ਗੁੰਮਟਾਲਾ ਨੇੜੇ ਨੂਰਮਹਿਲ, ਜਿਲਾ ਜਲੰਧਰ ਵਿਖੇ 2 ਜੁਲਾਈ 1936 ਨੂੰ ਹੋਇਆ ਸੀ। ਆਪ ਜੀ ਦੇ ਦਾਦਾ ਸ੍ਰ. ਨਾਨਕ ਸਿੰਘ ਜੀ ਗਹੀਰ ਬੜੇ ਨਿਤਨੇਮੀ, ਸ਼ਰਧਾਵਾਨ ਤੇ ਅੰਮ੍ਰਿਤਧਾਰੀ ਗੁਰਸਿੱਖ ਸਨ। ਬਚਪਨ ਵਿੱਚ ਹੀ ਜੁਗਿੰਦਰ ਸਿੰਘ ਨੂੰ ਉਨ੍ਹਾਂ ਦੇ ਚਾਚਾ ਸ੍ਰ.ਰੱਖਾ ਸਿੰਘ ਜੀ ਨੇ ਆਪਣਾ ਮੁਤਵੰਨਾ ਪੁੱਤਰ ਬਣਾ ਲਿਆ ਕਿਉਂਕਿ ਉਨ੍ਹਾਂ ਦੇ ਘਰ ਕੇਵਲ ਇੱਕ ਧੀ ਬੀਬੀ ਜੁਗਿੰਦਰ ਕੌਰ ਹੀ ਸੀ। ਸ੍ਰ. ਰੱਖਾ ਸਿੰਘ ਬੜੇ ਸਾਧੂ ਸੁਭਾਅ ਤੇ ਉਚ ਬਿਰਤੀ ਵਾਲੇ ਗੁਰਸਿੱਖ ਸਨ। ਸ੍ਰ. ਰੱਖਾ ਸਿੰਘ ਨੂੰ ਆਪਣੇ ਭਤੀਜੇ ਜੁਗਿੰਦਰ ਸਿੰਘ ਨਾਲ ਬੜਾ ਹੀ ਮੋਹ ਸੀ। ਉਨ੍ਹਾਂ ਨੇ ਆਪਣੀ ਸਾਰੀ ਜਾਇਦਾਦ ਆਪਣੇ ਮੁਤਵੰਨੇ ਪੁੱਤਰ ਦੇ ਨਾਮ ਲਗਾ ਦਿੱਤੀ। ਜੁਗਿੰਦਰ ਸਿੰਘ ਵੀ ਆਪਣੇ ਪਿਆਰੇ ਸਤਿਕਾਰੇ ਚਾਚਾ ਜੀ ਨਾਲ ਮੋਹ ਰੱਖਦਾ ਸੀ ਤੇ ਉਨ੍ਹਾਂ ਦੀ ਦਿਲੋਂ ਰੱਜ ਕੇ ਸੇਵਾ ਕਰਦਾ ਸੀ। ਚਾਚਾ ਜੀ ਦੇ ਗੁਰਸਿੱਖੀ ਜੀਵਨ ਦਾ ਅਤਿ ਪ੍ਰਭਾਵ ਜੁਗਿੰਦਰ ਸਿੰਘ ਦੇ ਮੁਢਲੇ ਜੀਵਨ ਤੇ ਵੀ ਚਾਨਣ ਮੁਨਾਰੇ ਵਾਂਗ ਸਾਬਤ ਹੋਇਆ। ਮੁੱਢਲੀ ਵਿਦਿਆ ਗੁੰਮਟਾਲੇ ਦੇ ਸਰਕਾਰੀ ਸਕੂਲ ਵਿਚੋਂ ਅਤੇ ਬਾਅਦ ਵਿੱਚ ਬਿਲਗਾ ਸ਼ਹਿਰ ਦੇ ਗੁਰੂ ਨਾਨਕ ਸਕੂਲ ਵਿਚੋਂ ਪ੍ਰਾਪਤ ਕੀਤੀ।

1947 ਵਿੱਚ ਆਪ ਆਪਣੇ ਮਾਤਾ ਪਿਤਾ ਪਾਸ ਕੀਨੀਆ ਈਸਟ ਅਫਰੀਕਾ ਦੇ ਸ਼ਹਿਰ ਨੁਕੋਰੋ (NAKURU) ਵਿਖੇ ਚਲੇ ਗਏ। ਉਥੇ ਵੀ ਕੁੱਝ ਚਿਰ ਹੋਰ ਵਿਦਿਆ ਪ੍ਰਾਪਤ ਕੀਤੀ। ਆਪ ਜੀ ਕਾਰੋਬਾਰ ਲਈ ਨੈਰੋਬੀ ਆ ਵੱਸੇ ਤੇ ਡਾਕ ਵਿਭਾਗ ਵਿੱਚ ਮੋਟਰ ਮੈਕੇਨਿਕ ਦੀ ਸਰਵਿਸ ਕੀਤੀ। ਆਪ ਜੀ ਬੜੇ ਤਜਰਬੇਕਾਰ ਮੋਟਰ ਵੈਹੀਕਲ ਇੰਜੀਨੀਅਰ ਹੋਏ। ਆਪ ਸਿੱਧਾ ਸਾਦਾ ਗੁਰਸਿੱਖੀ ਵਾਲਾ ਜੀਵਨ ਜੀਉਂਦੇ ਸਨ। ਸੰਨ 1952 ਤੋਂ 1959 ਤੱਕ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਫਰੀਕਾ ਦੇ ਚਾਰ ਇਤਿਹਾਸਕ ਦੌਰੇ ਕੀਤੇ। ਹਜ਼ਾਰਾਂ ਪ੍ਰਾਣੀਆਂ ਨੂੰ ਨਾਮ ਦਾਨ, ਇਸਨਾਨ, ਗੁਰਸਿੱਖੀ ਜੀਵਨ ਦੀ ਵੱਡਮੁੱਲੀ ਅਮੋਲਕ ਦਾਤ ਬਖਸ਼ ਕੇ ਮਾਸ ਸ਼ਰਾਬ ਦਾ ਤਿਆਗ ਕਰਵਾਇਆ। ਮਹਾਨ ਪਰੋਪਕਾਰੀ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਨਾਨਕ ਪਾਤਸ਼ਾਹ ਜੀ ਦਾ ਉਚਾਰਨ ਕੀਤਾ ਗੁਰ ਮੰਤਰ ਬਖਸ਼ ਕੇ ਐਸਾ ਨਾਮ ਜਪਾਇਆ ਕਿ ਸਭ ਨੂੰ ਸਾਧੂ ਦੇਵਤੇ ਸੰਤ ਬਣਾ ਦਿੱਤਾ। ਸੰਤ ਜੁਗਿੰਦਰ ਸਿੰਘ ਦੇ ਵੀ ਪੂਰਬਲੇ ਕਰਮ ਜਾਗੇ। ਸ੍ਰੀ ਸਤਿਗੁਰੂ ਜੀ ਨਾਲ ਦੌਰੇ ਤੇ ਆਏ ਹੋਏ ਸੂਬਾ ਦਸੌਂਧਾ ਸਿੰਘ ਨਗਰ ਵਾਲਿਆਂ ਤੋਂ ਭਜਨ ਲਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜੀਵਨ ਮੁਕਤੀ ਦਾਤਾ ਜਾਣਦਿਆਂ ਗੁਰਚਰਨੀ ਲੱਗ ਗਏ। ਅੰਮ੍ਰਿਤ ਵੇਲੇ ਉਠ ਇਸ਼ਨਾਨ ਕਰਨਾ, ਬਾਣੀ ਪੜ੍ਹਣੀ, ਗੁਰਮੰਤਰ ਦਾ ਰਟਨ-ਭਜਨ ਕਰਨਾ, ਆਪਣਾ ਕਾਰ ਵਿਹਾਰ ਕਰਦਿਆਂ ਆਪਣੀ ਕਿਰਤ ਕਮਾਈ ਵਿਚੋਂ ਦਸਵੰਧ ਕੱਢਣਾ ਤੇ ਸਦਾ ਸਾਧ ਸੰਗਤ ਵਿੱਚ ਜਾਣਾ ਤੇ ਬੜੇ ਚਾਅ ਨਾਲ ਗੁਰੂ ਘਰ ਦੀ ਸੇਵਾ ਕਰਨੀ। ਇਹੋ ਸੰਤ ਜੀ ਦਾ ਨਿੱਤ ਕਰਮ ਜੋ ਜਿੰਦਗੀ ਭਰ ਸੰਗ ਨਿਭਿਆ।

ਇੱਕ ਅਣਮੋਲ ਯਾਦ ਨੂੰ ਸੁਣਾਉਂਦਿਆਂ ਸੰਤ ਜੁਗਿੰਦਰ ਸਿੰਘ ਨੇ ਦੱਸਿਆ ਸੀ ਕਿ ਇੱਕ ਵਾਰ ਨੈਰੋਬੀ ਵਿਖੇ ਗਰੀਬ ਨਿਵਾਜ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੀਵਾਨ ਵਿੱਚ ਦਰਸ਼ਨ ਦੇ ਰਹੇ ਸਨ। ਮੈਂ ਵੀ ਉਸ ਦੀਵਾਨ ਵਿੱਚ ਹਾਜ਼ਰੀ ਭਰ ਰਿਹਾ ਸ੍ਰੀ ਅਟਲ ਪ੍ਰਤਾਪੀ ਸਤਿਗੁਰੂ ਜੀ ਦੇ ਸਾਹਮਣੇ ਬੈਠਾ ਹੋਇਆ ਸੀ। ਮੇਰੇ ਮਨ ਵਿੱਚ ਇੱਕ ਉਮੰਗ ਭਰਿਆ ਫੁਰਨਾ ਫੁਰਿਆ ਕਿ ਜੇਕਰ ਕ੍ਰਿਪਾ ਨਿਧਾਨ ਸਤਿਗੁਰੂ ਜੀ ਆਪਣੇ ਤਨ ਦੀ ਲੋਈ ਮੈਨੂੰ ਬਖਸ਼ ਦੇਣ ਤਾਂ ਮੈਂ ਸਾਰੀ ਉਮਰ ਸਤਿਗੁਰੂ ਜੀ ਦੇ ਅੰਗ ਵਸਤ ਵਜੋਂ ਸੰਭਾਲ ਕੇ ਰੱਖਾਂ। ਮੈਂ ਤਾਂ ਅਜੇ ਸੋਚਿਆ ਹੀ ਸੀ ਕਿ ਦਿਲਾਂ ਦੀਆਂ ਜਾਣਨਵਾਲੇ ਅੰਤਰਯਾਮੀ ਵਡ ਪ੍ਰਤਾਪੀ ਮੁਸਕਰਾਉਂਦੇ ਨਜ਼ਰ ਆਏ ਅਤੇ ਸਤਿਗੁਰੂ ਜੀ ਆਪਣੇ ਹਜ਼ੂਰੀ ਸੇਵਕ ਸੰਤ ਰਤਨ ਸਿੰਘ ਜੀ ਨੂੰ ਆਪਣੀ ਹੋਰ ਦੂਸਰੀ ਲੋਈ ਲਿਆਉਣ ਲਈ ਹੁਕਮ ਕੀਤਾ। ਮੇਰੇ ਵੇਖਦਿਆਂ ਵੇਖਦਿਆਂ ਸਤਿਗੁਰੂ ਜੀ ਆਪਣੀ ਪਹਿਲਾਂ ਵਾਲੀ ਲੋਈ ਤਨੋਂ ਲਾਹ ਦਿੱਤੀ ਤੇ ਮੈਨੂੰ ਹੁਕਮ ਕੀਤਾ, 'ਕਾਕਾ ਜੀ, ਆ ਲੈ ਤੂੰ ਰੱਖ ਲੈ ਮੇਰੀ ਲੋਈ ਸਾਂਭਕੇ' ਮੈਂ ਖੁਸ਼ੀ ਨਾਲ ਗੱਦ ਗੱਦ ਹੋ ਗਿਆ ਅਤੇ ਸਤਿਗੁਰੂ ਜੀ ਦੀ ਅੰਤਰਯਾਮਤਾ ਦਾ ਸਦਾ ਲਈ ਰਿਣੀ ਹੋ ਗਿਆ। ਸੰਤਾਂ ਨੇ ਇਸ ਪਾਵਨ ਲੋਈ ਨੂੰ ਸਾਰੀ ਉਮਰ ਤੱਕ ਸਤਿਗੁਰਾਂ ਦਾ ਆਸਣ ਵਜੋਂ ਵਿਛਾ ਕੇ ਨਮਸਕਾਰਿਆ।

ਇਹ ਦੁਰਲਭ ਗੁਰੂ ਵਸਤ ਲੋਈ ਹੁਣ ਵੀ ਸੰਤਾਂ ਦੇ ਪਰਵਾਰ ਪਾਸ ਸੰਭਾਲ ਕੇ ਰੱਖੀ ਹੋਈ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚੌਥੇ ਅਫਰੀਕਾ ਦੌਰੇ ਸਮੇਂ 5 ਅਪ੍ਰੈਲ 1959 ਨੂੰ ਸੰਤ ਜੁਗਿੰਦਰ ਸਿੰਘ ਦਾ ਸ਼ੁਭ ਅਨੰਦ ਕਾਰਜ ਬੀਬੀ ਰਾਜਿੰਦਰ ਕੌਰ ਸਪੁੱਤਰੀ ਸ੍ਰ. ਮੰਗਲ ਸਿੰਘ ਜੀ ਸਭਰਵਾਲ ਅਤੇ ਮਾਤਾ ਬਸੰਤ ਕੌਰ ਪਿੰਡ ਦੜੇ ਜਿਲਾ ਗੁਰਦਾਸਪੁਰ ਨਾਲ ਨੈਰੋਬੀ ਵਿਖੇ ਸ੍ਰੀ ਸਤਿਗੁਰੂ ਜੀ ਦੀ ਪਾਵਨ ਹਜ਼ੂਰੀ ਵਿੱਚ ਹੋਇਆ। ਸੰਤ ਜੁਗਿੰਦਰ ਸਿੰਘ ਜੀ ਸਦਾ ਹੀ ਆਪਣੀ ਭਾਰਤ ਫੇਰੀ ਦੌਰਾਨ ਸਭ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨਾਂ ਲਈ ਜ਼ਰੂਰ ਜਾਂਦੇ। ਆਪ ਜੀ ਹੋਰ ਵੀ ਅਨੇਕਾਂ ਹੀ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕਰਦੇ। ਆਪ ਦੇ ਜੀਵਨ ਵਿੱਚ ਇੱਕ ਚੰਗੇ ਗੁਰਸਿੱਖ ਸਾਥੀ ਦਾ ਮੇਲ ਹੋਇਆ। ਉਹ ਸਨ ਸੱਜਣ ਸਾਥੀ ਸੰਤ ਰਾਮ ਸਿੰਘ ਜੀ ਸ਼ੰਕਰ ਵਾਲੇ, ਜੋ ਸਤਿਗੁਰੂ ਜੀ ਦੇ ਬੜੇ ਪਮੀ ਅਨਿਨ ਭਗਤ, ਬਹੁਤਾ ਸਮਾਂ ਭਜਨ ਬੰਦਗੀ, ਨਾਮ ਸਿਮਰਨ ਵਿੱਚ ਹੀ ਗੁਜਾਰਦੇ ਸਨ। ਇਹ ਦੋਵੇਂ ਸੰਤ ਬੜੇ ਪ੍ਰੇਮੀ ਸਤਸੰਗੀ ਗੁਰਭਾਈ ਬਣੇ। ਜਿੱਥੇ ਜਾਣਾ ਇਹਨਾਂ ਇੱਕਠਿਆਂ ਨੇ ਹੀ ਜਾਣਾ। ਸਤਿਗੁਰੂ ਦੌਰਿਆਂ ਸਮੇਂ ਇਹਨਾਂ ਪਹਿਲਾਂ ਹੀ ਸੋਧ ਦਾ ਜਲ ਲੈ ਕੇ ਹਰ ਸ਼ਹਿਰ ਪਹੁੰਚ ਜਾਣਾ ਤੇ ਲੋੜੀਂਦੀ ਤਿਆਰੀ ਕਰਵਾਉਣੀ। ਇਹ ਸੇਵਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਫਰੀਕੀ ਦੌਰਿਆਂ ਸੰਨ 1971 ਤੱਕ ਜਾਰੀ ਰਹੀ।

ਸੰਨ 1971 ਈ. ਵਿੱਚ ਸੰਤ ਜੁਗਿੰਦਰ ਸਿੰਘ ਜੀ ਨੌਕਰੀ ਤੋਂ ਰਿਟਾਇਰਮੈਂਟ ਪਾ ਕੇ ਪਰਵਾਰ ਸਮੇਤ ਯੂ.ਕੇ. ਆ ਵੱਸੇ। ਏਥੇ ਆ ਕੇ ਆਪ ਜੀ ਨਾਮਧਾਰੀ ਸੰਗਤ ਦੇ ਹਰਮਨ ਪਿਆਰੇ ਸੇਵਕ ਅੰਤਮ ਸਵਾਸਾਂ ਤੱਕ ਬਣੇ ਰਹੇ।

ਗੁਰਬਾਣੀ ਸੰਥਿਆ ਤਾਂ ਆਪ ਨੇ ਨਰੋਬੀ ਰਹਿੰਦਿਆਂ ਰਾਮਗੜ੍ਹੀਆ ਹਾਲ ਗੁਰਦੁਆਰੇ ਵਿੱਚ ਚੱਕ ਮੰਗਲਾਣੀ (ਨਕੋਦਰ) ਦੇ ਗਿਆਨੀ ਮੇਲਾ ਸਿੰਘ ਅਤੇ ਗਿਆਨੀ ਮੰਗਲ ਸਿੰਘ ਜੀ ਪਾਸੋਂ ਲਈ ਸੀ। ਸੰਤ ਜੀ ਗੁਰਬਾਣੀ ਨਾਲ ਬੜਾ ਨਿੱਘਾ ਪਿਆਰ ਰੱਖਦੇ ਸਨ। ਆਪ ਜੀ ਬਹੁਤ ਵਧੀਆ ਸ਼ੁਧ ਬਾਣੀ ਪੜ੍ਹਣ ਵਾਲੇ ਪਾਠੀ ਬਣੇ। ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਜੀ ਦੀ ਬਹੁਤ ਬਾਣੀ ਆਪ ਜੀ ਨੂੰ ਕੰਠ ਸੀ। ਆਪਣੇ ਲੈਕਚਰਾਂ ਅਤੇ ਦੀਵਾਨਾਂ ਵਿੱਚ ਗੁਰਬਾਣੀ ਦੀਆਂ ਉਦਾਹਰਣਾਂ ਸ਼ਬਦਾਂ ਦੁਆਰਾ ਸੁਣਾ ਕੇ ਸਦਾ ਨਿਹਾਲ ਕਰਦੇ। ਹਿੰਦੂ ਸਿੱਖ ਇਤਿਹਾਸ ਦੇ ਵੀ ਆਪ ਜੀ ਬੜੇ ਖੋਜੀ ਸਨ। ਆਪਣੇ ਜੀਵਨ ਵਿੱਚ ਉਨ੍ਹਾਂ ਦਾ ਹੇਠ ਲਿਖੀਆਂ ਸ਼ਖਸੀਅਤਾਂ ਨਾਲ ਬੜਾ ਡੂੰਘਾ ਸਬੰਧ ਰਿਹਾ। ਸੰਤ ਨਿਧਾਨ ਸਿੰਘ ਆਲਮ, ਸੰਤ ਇੰਦਰ ਸਿੰਘ ਚਕ੍ਰਵਰਤੀ, ਸੰਤ ਗਿਆਨਾ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ ਤੇ ਸੰਤ ਰਤਨ ਸਿੰਘ ਜੀ ਪੱਦੀਵਾਲੇ, ਪੰਡਤ ਗੋਪਾਲ ਸਿੰਘ ਜੀ, ਜਥੇਦਾਰ ਸੰਤ ਰਾਏ ਸਿੰਘ ਜੀ, ਸੰਤ ਦਿਆਲ ਸਿੰਘ ਜੀ ਵਿਰਦੀ, ਗਿਆਨੀ ਤੇਜਾ ਸਿੰਘ ਜੀ ਕਵੈਂਟਰੀ, ਸੰਤ ਫੁੰਮਣ ਸਿੰਘ ਜੀ ਕੰਵਲ ਕਵੈਂਟਰੀ, ਸੰਤ ਖੜਕ ਸਿੰਘ ਭੰਮਰਾ ਮੈਡਨਹੈਡ, ਸੰਤ ਮੋਹਨ ਸਿੰਘ ਟਾਂਡੇ ਬਰਮਿੰਘਮ ਅਤੇ ਸੰਤ ਵਾਸਦੇਵ ਸਿੰਘ ਭੰਮਰਾ ਵੁਲਵਰਹੈਂਪਟਨ ਆਦਿ ਵਿਅਕਤੀਆਂ ਨਾਲ ਉਨ੍ਹਾਂ ਦੇ ਜੀਵਨ ਭਰ ਬੜੇ ਗੂੜੇ ਮੇਲ ਮਿਲਾਪ ਦੇ ਸਬੰਧ ਰਹੇ। ਆਪ ਜੀ ਦਾ ਸਾਰੀਆਂ ਸਿੱਖ ਸੰਸਥਾਵਾਂ ਨਾਲ ਬੜਾ ਪਿਆਰ ਬਣਿਆ ਹੋਇਆ ਸੀ।

# ਬੀਬੀ ਸੁਰਜੀਤ ਕੌਰ ਨਮਿੱਤ ਵਰ੍ਹੀਣਾ ਸਮਾਗਮ ਦਿੱਲੀ ਵਿਖੇ

ਚਿਰਾਂ ਤੋਂ ਅਮਰੀਕਾ ਵਾਸ ਕਰ ਰਹੇ ਸ੍ਰ. ਜੁਗਿੰਦਰ ਸਿੰਘ ਜਿਹੜੇ ਉਥੇ 'ਗਿਆਨੀ ਜੀ' ਕਰਕੇ ਜਾਣੇ ਜਾਂਦੇ ਹਨ, ਦੀ ਧਰਮ ਪਤਨੀ ਬੀਬੀ ਸੁਰਜੀਤ ਕੌਰ, ਅਗਸਤ 2006 ਨੂੰ ਅਮਰੀਕਾ ਵਿਖੇ ਅਚਾਨਕ ਬਰੇਨ ਹੈਮਰੇਜ ਦਾ ਸ਼ਿਕਾਰ ਹੋ ਜਾਣ ਕਾਰਨ ਅਕਾਲ ਪੁਰਖ ਦੇ ਚਰਨਾਂ ਵਿੱਚ ਜਾ ਬਿਰਾਜੇ ਸਨ। ਬੀਬੀ ਸੁਰਜੀਤ ਕੌਰ ਦੀ ਅਕਾਲ ਮ੍ਰਿਤੂ ਤੇ ਜਿੱਥੇ ਸ੍ਰ. ਜੁਗਿੰਦਰ ਸਿੰਘ ਪਰਵਾਰ ਨੂੰ ਬੜਾ ਭਾਰੀ ਸਦਮਾ ਲੱਗਾ ਅਤੇ ਘਾਟਾ ਪਿਆ ਓਥੇ ਸਬੰਧਤ ਸੱਜਣਾਂ, ਮਿੱਤਰਾਂ, ਰਿਸ਼ਤੇਦਾਰਾਂ ਨੇ ਦੁੱਖ ਪ੍ਰਗਟ ਕੀਤਾ।

ਸ੍ਰ. ਜੁਗਿੰਦਰ ਸਿੰਘ - ਬੀਬੀ ਸੁਰਜੀਤ ਕੌਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਵਾਨ ਸਿੱਖ ਅਤੇ ਪੁਰਾਣੇ ਨਾਮਧਾਰੀ ਹਨ। ਇਹ ਪਰਵਾਰ ਨਾਮਧਾਰੀ ਕਾਲੋਨੀ, ਰਮੇਸ਼ ਨਗਰ, ਨਵੀਂ ਦਿੱਲੀ ਦਾ ਪੁਰਾਣਾ ਅਤੇ ਪੱਕਾ ਵਸਨੀਕ ਹੈ। ਨਾਮਧਾਰੀ ਕਾਲੋਨੀ, ਰਮੇਸ਼ ਨਗਰ, ਨਵੀਂ ਦਿੱਲੀ ਦੇ ਪ੍ਰਸਿੱਧ ਜਥੇਦਾਰ ਗਿਆਨੀ ਗੁਰਬਖਸ਼ ਸਿੰਘ ਜੀ ਦੀ ਸੰਗਤ ਪ੍ਰਾਰੰਭਕ ਦੌਰ ਵਿੱਚ ਸ੍ਰ. ਜੁਗਿੰਦਰ ਸਿੰਘ ਨੇ ਪ੍ਰਾਪਤ ਕੀਤੀ ਹੈ। ਸੋ ਆਪ ਕਥਾ ਕੀਰਤਨ ਵੀ ਕਰ ਲੈਂਦੇ ਹਨ।

ਬੀਬੀ ਸੁਰਜੀਤ ਕੌਰ ਨਮਿੱਤ ਭੋਗ ਨਿਊਯਾਰਕ ਵਿਖੇ ਹੀ ਪਾਇਆ ਗਿਆ ਸੀ। ਸ਼ਰਧਾਂਜਲੀ ਸਮਾਗਮ ਵਿੱਚ ਜਿੱਥੇ ਨਜ਼ਦੀਕੀ ਰਿਸ਼ਤੇਦਾਰ, ਨਾਮਧਾਰੀ ਸੰਗਤ ਅਤੇ ਹੋਰ ਸੱਜਣ ਮਿੱਤਰ ਸ਼ਾਮਲ ਹੋਏ ਸਨ ਉਥੇ ਅਮਰੀਕਾ ਨਿਵਾਸ ਕਰ ਰਹੇ ਸੰਤ ਤਰਸੇਮ ਸਿੰਘ ਸਾਬਕਾ ਸਕੱਤਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, 'ਸਤਿਜੁਗ' ਦੇ ਪ੍ਰਬੰਧਕ ਰਹੇ ਸੰਤ ਭੁਪਿੰਦਰ ਸਿੰਘ ਜੀ ਭੁਰਜੀ, ਸੇਵਕ ਸੰਤ ਸੁਖਦੇਵ ਸਿੰਘ (ਸੁਖੀ) ਅਤੇ ਹੋਰ ਨਾਮਧਾਰੀ ਸਖਸ਼ੀਅਤਾਂ ਤੋਂ ਇਲਾਵਾ ਉਥੋਂ ਦੀ ਪ੍ਰਸਿੱਧ ਸਿੱਖ ਸਖਸ਼ੀਅਤ ਸ੍ਰ. ਰਾਜਿੰਦਰ ਸਿੰਘ ਖਾਲਸਾ, ਸ੍ਰ. ਧੰਨ ਸਿੰਘ (ਸੁਖਮਣੀ ਸਾਹਿਬ ਸੁਸਾਇਟੀ), ਸ੍ਰ. ਮੋਹਣ ਸਿੰਘ ਸੰਧੂ, ਸ੍ਰ. ਜਗੀਰ ਸਿੰਘ ਬੈਂਸ, ਸ੍ਰ. ਰਘੁਬੀਰ ਸਿੰਘ ਸੁਭਾਨਪੁਰ ਸਾਬਕਾ ਪ੍ਰਧਾਨ ਬਾਬਾ ਮੱਖਣ ਸ਼ਾਹ ਲੁਬਾਣਾ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਨੁਮਾਇੰਦੇ ਸ਼ਾਮਲ ਹੋਏ ਸਨ। ਇਨ੍ਹਾਂ ਵਿੱਚੋਂ ਕੁੱਝ ਬੁਲਾਰਿਆਂ ਨੇ ਬੀਬੀ ਸੁਰਜੀਤ ਕੌਰ ਨੂੰ ਭਾਵ ਭਿੰਨੀਆਂ ਸ਼ਰਧਾਂਜਲੀਆਂ ਵੀ ਦਿੱਤੀਆਂ। ਨਿਊਯਾਰਕ ਦੇ ਹਫਤਾਵਾਰੀ ਪੰਜਾਬੀ ਅਖਬਾਰ 'ਸ਼ਾਨ-ਏ-ਪੰਜਾਬ' ਨੇ ਇਸ ਸ਼ਰਧਾਂਜਲੀ ਸਮਾਗਮ ਦੀ ਰਿਪੋਰਟ ਫੋਟੋ ਸਹਿਤ ਪ੍ਰਕਾਸ਼ਤ ਕੀਤੀ ਸੀ।

ਬੀਬੀ ਸੁਰਜੀਤ ਕੌਰ ਦੇ ਵਰ੍ਹੀਣੇ ਦਾ ਸਮਾਗਮ ਸ੍ਰ. ਜੁਗਿੰਦਰ ਸਿੰਘ ਪਰਵਾਰ ਵਲੋਂ ਬੁੱਧਵਾਰ 4 ਅਪ੍ਰੈਲ 2007 ਨੂੰ ਦਿੱਲੀ ਵਿਖੇ ਕੀਤਾ ਗਿਆ। ਇਹ ਸਮਾਗਮ ਨਾਮਧਾਰੀ ਕਾਲੋਨੀ, ਰਮੇਸ਼ ਨਗਰ, ਨਵੀਂ ਦਿੱਲੀ ਵਿਖੇ ਦੁਪਹਿਰ 12.00 ਤੋਂ 3.00 ਵਜੇ ਤੱਕ ਚਲਿਆ। ਇਸ ਮੌਕੇ ਸ੍ਰੀ ਸਤਿਗੁਰੂ ਜੀ ਦੇ ਵਰੋਸਾਏ ਸੰਤ ਬਲਜੀਤ ਸਿੰਘ - ਗੁਰਮੀਤ ਸਿੰਘ ਨੇ ਸ਼ਾਸਤਰੀ ਧੁਨਾਂ ਵਿੱਚ ਤੰਤੀ ਸਾਜਾਂ ਨਾਲ ਦੋ ਸ਼ਬਦ ਗਾਇਨ ਕੀਤੇ। ਦੋਵੇਂ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਚਾਰਨ ਕੀਤੇ ਹੋਏ ਆਸਾ ਰਾਗ ਵਿੱਚ ਸਨ - 'ਸੋ ਕਿਉਂ ਵਿਸਰੈ ਮੇਰੀ ਮਾਏ...।' ਅਤੇ 'ਮੇਰੇ ਜੀਅੜਿਆ ਪਰਦੇਸੀਆ...।'

ਇਹਨਾਂ ਸੰਗੀਤਕਾਰ ਭਰਾਵਾਂ ਤੋਂ ਪਹਿਲਾਂ ਰਾਗੀ ਮਨਜੀਤ ਸਿੰਘ ਦਿੱਲੀ ਵਾਲਿਆਂ 'ਸੋਈ ਸਿਆਣਾ ਸੋ ਪਤਵੰਤਾ ਹੁਕਮ ਲਗੈ ਜਿਸ ਮਿਠਾ ਜੀਉ...।' ਸ਼ਬਦ ਕੀਰਤਨ ਸਮਾਗਮ ਦੀ ਪ੍ਰਾਰੰਭਤਾ ਕੀਤੀ। ਸ਼੍ਰੋਮਣੀ ਜਥੇਦਾਰ ਸੇਵਾ ਸਿੰਘ ਜੀ ਨੇ ਬੀਬੀ ਸੁਰਜੀਤ ਕੌਰ ਦੇ ਪੇਕਾ ਅਤੇ ਸਹੁਰਾ ਪਰਵਾਰ ਬਾਰੇ ਸੰਖੇਪ 'ਚ ਚਾਨਣਾ ਪਾਇਆ। ਨਾਲ ਹੀ ਆਪ ਨੇ ਇਸਤਰੀ ਜਾਤੀ ਦੇ ਗੁਣਾਂ ਨੂੰ ਸੰਗਤ ਸਾਹਮਣੇ ਰੱਖਦਿਆਂ ਦੱਸਿਆ ਕਿ ਤਕਰੀਬਨ ਚੌਥਾ ਹਿੱਸਾ ਗੁਰਬਾਣੀ ਇਸਤਰੀ ਦੇ ਗੁਣਾਂ ਸੰਬੰਧੀ ਹੈ। ਆਪ ਦਾ ਕਹਿਣਾ ਸੀ ਕਿ ਘਰ ਦਾ ਜਿੰਨਾ ਵਿਕਾਸ ਹੁੰਦਾ ਹੈ ਉਸ 'ਚ ਬਹੁਤਾ ਹਿੱਸਾ ਇਸਤਰੀ ਦਾ ਹੁੰਦਾ ਹੈ। ਇਸ ਮੌਕੇ ਵਿਸ਼ੇਸ਼ ਵਿਅਕਤੀਆਂ ਦੀ ਸ਼ਮੂਲੀਅਤ ਇਸ ਪ੍ਰਕਾਰ ਸੀ - ਸ੍ਰੀ ਐਚ.ਐਸ.ਹੰਸਪਾਲ (ਪ੍ਰਧਾਨ ਨਾਮਧਾਰੀ ਦਰਬਾਰ ਅਤੇ ਸਾਬਕਾ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ), ਸੰਤ ਸਾਧਾ ਸਿੰਘ (ਪ੍ਰਧਾਨ ਨਾਮਧਾਰੀ ਸੰਗਤ ਦਿੱਲੀ), ਸੂਬਾ ਜਗਤਾਰ ਸਿੰਘ ਭੱਟੀ (ਸਾਹਿਬਾਬਾਦ), ਸੰਤ ਮਹਿੰਦਰ ਸਿੰਘ ਬਾਲੀ ਨਗਰ, ਸੰਤ ਬਲਦੇਵ ਸਿੰਘ ਚਾਨਾ, ਸ੍ਰ. ਪਰਮਜੀਤ ਸਿੰਘ ਪੰਮਾ (ਪ੍ਰਧਾਨ ਨੈਸ਼ਨਲ ਅਕਾਲੀ ਦਲ), ਬੀਬੀ ਸਤਵੰਤ ਕੌਰ ਚਾਨਾ (ਉਮੀਦਵਾਰ ਨਿਗਮ ਪਾਰਸ਼ਦ) ਆਦਿ।

ਅਰਦਾਸ ਉਪਰੰਤ ਪਰਵਾਰ ਵਲੋਂ ਸੰਗਤ ਨੂੰ ਲੰਗਰ ਛਕਾ ਕੇ ਬੀਬੀ ਸੁਰਜੀਤ ਕੌਰ ਨਮਿੱਤ ਪਹਿਲਾ ਯਾਦ ਸਮਾਗਮ ਦੀ ਸੰਪੂਰਣਤਾ ਹੋਈ।

## ਜਥੇਦਾਰ ਦਰਸ਼ਨ ਸਿੰਘ ਨਾਮਧਾਰੀ ਨਮਿੱਤ ਵਰ੍ਹੀਣੇ ਦਾ ਭੋਗ

16 ਫਰਵਰੀ 2007 ਨੂੰ ਲੁਧਿਆਣਾ ਦੇ ਜਥੇਦਾਰ ਦਰਸ਼ਨ ਸਿੰਘ ਨਾਮਧਾਰੀ ਨਮਿੱਤ ਵਰ੍ਹੀਣੇ ਦਾ ਭੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਪਾਇਆ ਗਿਆ। ਇਸ ਅਵਸਰ ਨੇ ਇੱਕ ਭਾਰੀ ਮੇਲੇ ਦਾ ਰੂਪ ਲੈ ਲਿਆ। ਕਿਉਂ ਜੋ ਜਿੱਥੇ ਸਾਰੇ ਸੂਬਿਆਂ ਤੋਂ ਵੱਡੀ ਗਿਣਤੀ ਵਿੱਚ ਸਾਧ ਸੰਗਤ ਅਤੇ ਸੱਜਣ-ਮਿੱਤਰ ਪਹੁੰਚੇ ਓਥੇ ਯੂ.ਕੇ. ਤੋਂ ਸ੍ਰ. ਵਾਸਦੇਵ ਸਿੰਘ ਭੰਮਰਾ (ਵੁਲਵਰਹੈਂਪਟਨ) ਅਤੇ ਬੀਬੀ ਚਰਨ ਕੌਰ ਤੋਂ ਇਲਾਵਾ ਲੰਡਨ ਤੋਂ ਸ੍ਰ. ਸੇਵਾ ਸਿੰਘ ਜੀ ਵਿਸ਼ੇਸ਼ ਤੌਰ ਤੇ ਇਸ ਸਮਾਗਮ 'ਚ ਸ਼ਾਮਲ ਹੋਏ। ਹੋਰ ਪਤਵੰਤੇ ਜਨ ਸਨ - ਸੰਤ ਸੁਰਿੰਦਰ ਸਿੰਘ ਲਾਇਲ, ਪ੍ਰਧਾਨ ਜੁਗਿੰਦਰ ਸਿੰਘ, ਸੂਬਾ ਹਰਭਜਨ ਸਿੰਘ, ਸੰਤ ਜਸਬੀਰ ਸਿੰਘ, ਸੰਤ ਗੁਰਮੁਖ ਸਿੰਘ ਰਹਿਬਰ, ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ, ਜਥੇਦਾਰ ਸੰਤ ਅਮਰੀਕ ਸਿੰਘ ਖੋਖਰ (ਲੁਧਿਆਣਾ), ਪੰਡਤ ਗੋਪਾਲ ਸਿੰਘ ਜੀ, ਸੰਤ ਕਰਮ ਸਿੰਘ ਆਦਿ।

(ਸਫ਼ਾ 1 ਦੀ ਬਾਕੀ)

ਸਿਰੋਪਾ ਦੇ ਕੇ ਨਿਵਾਜਿਆ।

ਸਭ ਤੋਂ ਪਹਿਲਾਂ ਡਿਪਟੀ ਸਪੀਕਰ ਸ੍ਰ. ਚਰਨਜੀਤ ਸਿੰਘ ਅਟਵਾਲ ਨੇ ਸੰਗਤ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਉਹ ਉਚੇਚੇ ਤੌਰ ਤੇ ਸਤਿਗੁਰੂ ਜੀ ਦੇ ਧੰਨਵਾਦੀ ਹਨ ਜੋ ਉਨ੍ਹਾਂ ਏਥੇ ਨਾਮਧਾਰੀ ਸੰਗਤ ਦੇ ਦਰਸ਼ਨ ਕਰਨ ਦਾ ਮੌਕਾ ਦਿੱਤਾ ਹੈ। ਇਹ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਦ ਕਰਨ ਦਾ ਮੌਕਾ ਹੈ। ਗੁਰੂ ਗੋਬਿੰਦ ਸਿੰਘ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਕੁਰੀਤੀਆਂ ਦੂਰ ਕੀਤੀਆਂ ਸਨ, ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਆਜ਼ਾਦੀ ਮੂਵਮੈਂਟ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਹਨ। ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੀ ਫ਼ਿਲਾਸਫ਼ੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਅੱਗੇ ਤੋਰਿਆ। ਅੱਜ ਸਤਿਗੁਰੂ ਜਗਜੀਤ ਸਿੰਘ ਜੀ ਸਿੱਖ ਸੰਗਤ ਤੇ ਅਹਿਸਾਨ ਕਰ ਰਹੇ ਹਨ ਜੋ ਕੁਰੀਤੀਆਂ ਨੂੰ ਦੂਰ ਕਰ ਰਹੇ ਹਨ।

ਪੰਜਾਬ ਭਾਜਪਾ ਪ੍ਰਧਾਨ ਸ੍ਰੀ ਅਵਿਨਾਸ਼ ਰਾਹੇ ਖੰਨਾ ਨੇ ਆਪਣੀ ਗੱਲ ਰੱਖਦਿਆਂ ਕਿਹਾ ਕਿ ਅਸੀਂ ਉਸ ਦਿਨ ਦੀ ਉਡੀਕ ਵਿੱਚ ਹਾਂ ਕਿ ਪਾਰਲੀਮੈਂਟ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਲੱਗੇ। ਹੁਣੇ ਹੁਣੇ ਸ੍ਰੀ ਅਟਵਾਲ ਅਤੇ ਸ੍ਰੀ ਸੁਰਿੰਦਰ ਸਿੰਘ ਨਾਮਧਾਰੀ ਨਾਲ ਇਸੇ ਵਿਸ਼ੇ ਤੇ ਗੱਲਬਾਤ ਹੋ ਰਹੀ ਸੀ। ਸ੍ਰੀ ਖੰਨਾ ਨੇ ਨਾਮਧਾਰੀ ਸੰਗਤ ਦੀ ਇਸ ਮੰਗ ਨੂੰ ਸ੍ਰ. ਬਾਦਲ ਸਾਹਮਣੇ ਰੱਖਿਆ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਤੇ ਸਰਕਾਰੀ ਛੁੱਟੀ ਹੋਣੀ ਚਾਹੀਦੀ ਹੈ। ਇਸ ਮੰਗ ਨੂੰ ਮੁੱਖ ਮੰਤਰੀ ਜੀ ਨੇ ਮੌਕੇ ਤੇ ਹੀ ਮੰਨ ਲਿਆ।

ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਸੁਰਿੰਦਰ ਸਿੰਘ ਨਾਮਧਾਰੀ ਨੇ ਸ੍ਰ. ਬਾਦਲ ਨੂੰ ਉਨ੍ਹਾਂ ਦੀ ਸਰਕਾਰ ਅਤੇ ਮੁੱਖ ਮੰਤਰੀ ਬਣਨ ਤੇ ਨਾਮਧਾਰੀ ਸੰਗਤ ਵਲੋਂ ਵਧਾਈ ਦਿੰਦਿਆਂ ਕਿਹਾ ਕਿ ਇਹਨਾਂ ਨੇ ਨਾਮਧਾਰੀ ਸਮਾਜ ਦੇ ਬਹੁਤ ਕੰਮ ਕੀਤੇ ਹਨ। ਜਿਨ੍ਹਾਂ ਵਿੱਚ ਨਾਮਧਾਰੀ ਸ਼ਹੀਦਾਂ ਦੀਆਂ ਥਾਵਾਂ ਦੀ ਦੇਣ ਪ੍ਰਮੁੱਖ ਹੈ। ਅਸੀਂ ਆਸ ਕਰਦੇ ਹਾਂ ਕਿ ਨਾਮਧਾਰੀ ਸਮਾਜ ਦੇ ਅਜੇਹੇ ਹੋਰ ਇਤਿਹਾਸਕ ਕੰਮ ਨਾ ਕੇਵਲ ਪੰਜਾਬ ਸਰਕਾਰ ਕਰੇਗੀ ਬਲਕਿ ਕੇਂਦਰ ਪਾਸੋਂ ਵੀ ਕਰਵਾਏ ਜਾਣਗੇ। ਇਹ ਸਤਿਗੁਰੂ ਜੀ ਪਾਸੋਂ ਵੋਟਾਂ ਤੋਂ ਪਹਿਲਾਂ ਹੀ ਆਪਣੀ ਪਾਰਟੀ ਦੀ ਜਿੱਤ ਦਾ ਅਸ਼ੀਰਵਾਦ ਲੈ ਗਏ ਸਨ। ਇਹਨਾਂ ਦਾ ਕਹਿਣਾ ਹੈ ਕਿ ਮੇਰੇ ਪਾਸੋਂ ਕੋਰੇ ਕਾਗਜ਼ ਤੇ ਲਿਖਵਾ ਲਵੋ ਕਿ ਨਾਮਧਾਰੀਆਂ ਦੀਆਂ ਕੁਰਬਾਨੀਆਂ ਨੂੰ ਅਜਾਈਂ ਨਹੀਂ ਜਾਣ ਦਿੱਤਾ ਜਾਵੇਗਾ। ਸ੍ਰ. ਸੁਰਿੰਦਰ ਸਿੰਘ ਨਾਮਧਾਰੀ ਨੇ ਮਾਣਯੋਗ ਮੁੱਖ ਮੰਤਰੀ ਸਨਮੁੱਖ ਸਤਿਗੁਰੂ ਰਾਮ ਸਿੰਘ ਜੀ ਵਲੋਂ 150 ਸਾਲ ਪਹਿਲਾਂ ਅਰੰਭੇ ਗਏ ਸੁਤੰਤ੍ਰਤਾ ਸੰਗ੍ਰਾਮ ਦੀ ਗੱਲ ਕਰਦਿਆਂ ਕਿਹਾ ਕਿ 12 ਅਪ੍ਰੈਲ 2007 ਤੋਂ ਅਪ੍ਰੈਲ 2008 ਤੱਕ ਇਸ ਸਬੰਧ ਵਿੱਚ ਵੱਡੇ ਆਯੋਜਨ ਕੀਤੇ ਜਾਣੇ ਹਨ, ਇਹ ਸਭ ਆਯੋਜਨ ਸਰਕਾਰੀ ਪੱਧਰ ਤੇ ਹੋਣੇ ਚਾਹੀਦੇ ਹਨ। ਉਪਰੰਤ ਸ੍ਰ. ਬਾਦਲ ਸਤਿਗੁਰੂ ਜੀ ਨੂੰ ਨਤ-ਮਸਤਕ ਹੁੰਦਿਆਂ ਸੰਗਤ ਨੂੰ ਸੰਬੋਧਨ ਹੋਏ। ਸਤਿਗੁਰੂ ਜੀ ਦੇ ਸਿੱਖਾਂ ਸੇਵਕਾਂ ਦੀ ਪ੍ਰਸ਼ੰਸਾ ਕਰਦਿਆਂ ਸ੍ਰ. ਬਾਦਲ ਨੇ ਨਾਮਧਾਰੀ ਸ਼ਹੀਦੀ ਸਮਾਰਕ ਦੇ ਪ੍ਰਧਾਨ ਸ੍ਰ. ਸੁਰਿੰਦਰ ਸਿੰਘ ਨਾਮਧਾਰੀ ਨੂੰ ਵਧਾਈ ਦਿੱਤੀ।

ਸਭਨਾ ਬੁਲਾਰਿਆਂ ਉਪਰੰਤ ਨਾਮਧਾਰੀ ਦਰਬਾਰ ਦੇ ਪ੍ਰਧਾਨ ਅਤੇ ਸਾਬਕਾ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ ਸ੍ਰ. ਹਰਵਿੰਦਰ ਸਿੰਘ ਹੰਸਪਾਲ ਨੇ ਨਾਮਧਾਰੀ ਦਰਬਾਰ ਵਲੋਂ ਆਏ ਲੀਡਰਾਂ ਦਾ ਧੰਨਵਾਦ ਕੀਤਾ। ਸ੍ਰੀ ਹੰਸਪਾਲ ਨੇ ਸ੍ਰ. ਬਾਦਲ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ 'ਤੁਸੀਂ ਚੌਥੀ ਵਾਰੀ ਮੁੱਖ ਮੰਤਰੀ ਬਣੇ ਹੋ, ਤਜਰਬਾ ਤੁਹਾਡੇ ਪਿੱਛੇ ਹੈ..। ਅੰਗਰੇਜ਼ਾਂ ਨੇ ਸਿੱਖਾਂ ਵਿੱਚਕਾਰ ਖਾਈ ਕਾਇਮ ਕੀਤੀ ਸੀ। ਤੁਸੀਂ ਸਿੱਖ ਇਤਿਹਾਸ ਦੀ ਪੜਚੋਲ ਕਰਵਾ ਕੇ ਮੁੜ ਲਿਖਵਾਉਣ ਦਾ ਯਤਨ ਕਰੋ ਤਾਕਿ ਨਾਮਧਾਰੀ ਇਤਿਹਾਸ ਦੇ ਤੱਥ ਸਰਕਾਰੀ ਪੱਧਰ ਤੇ ਸਭਨਾ ਦੇ ਸਨਮੁੱਖ ਆ ਸਕਣ।